# ਪੰਜਾਬੀ ਦਰਪਣ

PUNJABI DARPAN



His Holiness Sri Satguru Jagjit Singh Jee.

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



# HIMALAYA CARPETS LTD




Open Sundays 11-4pm

## *The Best Carpets*

## DISCOUNT SUPERSTORE

*Guaranteed* LOWEST PRICES IN TOWN

**JUMBO CORD**
Now at the staggering price of **£4.50** sq yd 12' wide - very hard wearing. Extensive colour range. Heavy domestic/medium contract
**FITTED FREE**

PLAIN SAXONY
Deep Piled Luxury
Only £6.99 sq yd
Heavy Domestic
Fitted Free

INSPIRATION TAP DANCE
2 Designs 8 Colours
Only £6.99 sq yd
Heavy Domestic/Medium Contract Fitted Free

BERBERS
From £4.75 sq yd
Heavy Domestic/Medium Contract Fitted Free

DIAMOND
Heavy Domestic
Usual Price £13.95
Now Only
£8.99 sq yd
Only while stocks last
Fitted Free

RIO
Heavy Domestic Cut & Loop Fitted Free
Sale Price
£9.99 sq yd

ROOM SIZE REMANTS
From £1 sq yd
Cash-n-Carry

**CUT & LOOPS**
General Domestic
Usual Price
£7.99 sq yd
NOW ONLY
£4.75 sq yd
FITTED FREE

HANDMADE WOOL RUGS GUARANTEED AT LOW LOW PRICES

CHELSEA TWIST
STAINMASTER
Sale Price
FITTED FREE

PARK PLAZA
HEAVY DOMESTIC
Sale Price
£12.99 sq yd
FITTED FREE

FREE — Estimates
FREE — Delivery
FREE — Fitting on Carpets £2.99 and over




## HIMALAYA CARPETS LTD

31 South Road, Southall.
Tel: 081-571 4744 (closed Sundays)









Triangle Centre, Uxbridge Road, Southall (opposite Ealing Hospital) Telephone 081-571 3173

# ਦਹਿਸ਼ਤਗਰਦਾਂ ਨੂੰ ਰੋਕਣ ਲਈ ਰਾਜਿਸਥਾਨ ਸਰਹੱਦ ਉੱਤੇ ਵੀ ਫੌਜੀ ਕਾਰਵਾਈਆਂ ਸ਼ੁਰੂ

## ਲੋਕ ਸਭਾ ਵਿਚ ਪੰਜਾਬ ਦੀਆ ਚੋਣ ਤਰੀਕਾਂ ਦਾ ਐਲਾਨ ਕਰਨ ਦੀ ਮੰਗ

ਨਵੀਂ ਦਿੱਲੀ —— ਭਾਰਤੀ ਲੋਕ ਸਭਾ ਵਿਚ ਅਪੋਜ਼ੀਸ਼ਨ ਪਾਰਟੀਆਂ ਨੇ ਪਾਕਿਸਤਾਨ ਦੀ ਮਦਦ ਨਾਲ ਭਾਰਤ ਦੇ ਸਰਹੱਦੀ ਸੂਬਿਆਂ ਵਿਚ ਵੱਧਦੀ ਦਹਿਸ਼ਤ ਦਾ ਮਾਮਲਾ ਉਠਾਇਆ ਅਤੇ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਪਾਕਿਸਤਾਨ ਪਾਸੋਂ ਵੀ ਇਸ ਮਾਮਲੇ ਬਾਰੇ ਸਖ਼ਤਾਂ ਨਾਲ ਜਵਾਬ ਤਲਬੀ ਕਰੇ। ਅਪੋਜ਼ੀਸ਼ਨ ਪਾਰਟੀਆਂ ਨੇ ਪੰਜਾਬ ਵਿਚ ਚੋਣਾਂ ਕਰਾਏ ਜਾਣ ਦੀਆਂ ਤਰੀਕਾਂ ਦਾ ਐਲਾਨ ਕਰਨ ਦੀ ਵੀ ਮੰਗ ਕੀਤੀ। ਹਿੰਦੁਸਤਾਨ ਟਾਈਮਜ਼' ਦੀ ਇਸ ਖ਼ਬਰ ਦੀ ਵੀ ਲੋਕ ਸਭਾ ਵਿਚ ਚਰਚਾ ਹੋਈ ਜਿਸ ਵਿਚ ਦੱਸਿਆ ਗਿਆ ਹੈ ਕਿ ਭਾਰਤ ਨੇ ਰਾਜਿਸਥਾਨ ਦੀ ਸਰਹੱਦ ਉੱਤੇ ਅਹਿਮ ਟਿਕਾਣੇ ਫੌਜ ਹਵਾਲੇ ਕਰ ਦਿੱਤੇ ਹਨ ਜਿਥੋਂ ਕਿ ਟਰੇਂਡ ਕੀਤੇ ਦਹਿਸ਼ਤਗਰਦ ਕਸ਼ਮੀਰ ਜਾਂ ਰਾਜਿਸਥਾਨ ਦੀ ਸਰਹੱਦ ਰਾਹੀਂ ਭਾਰਤ ਵਿਚ ਦਾਖ਼ਲ ਹੁੰਦੇ ਹਨ। ਜਿਹਨਾਂ ਨੂੰ ਰੋਕਣ ਦੀ ਜ਼ਿੰਮੇਵਾਰੀ ਹੁਣ ਫੌਜ ਨੂੰ ਸੌਂਪੀ ਗਈ ਹੈ।

ਲੋਕ ਸਭਾ ਵਿਚ ਭਾਜਪਾ, ਜਨਤਾ ਦਲ ਤੇ ਕਮਿਊਨਿਸਟ ਮੈਂਬਰਾਂ ਨੇ ਸਰਕਾਰ ਉੱਤੇ ਜ਼ੋਰ ਦਿੱਤਾ ਹੈ ਕਿ ਉਹ ਪਾਕਿਸਤਾਨ ਨੂੰ ਖ਼ਬਰਦਾਰ ਕਰ ਦੇਵੇ ਕਿ ਜੇ ਉਸਨੇ ਦਹਿਸ਼ਤਗਰਦਾਂ ਨੂੰ ਟਰੇਨਿੰਗ ਦੇਣੀ ਬੰਦ ਨਾ ਕੀਤੀ ਅਤੇ ਉਹਨਾਂ ਨੂੰ ਭਾਰਤ ਵਿਚ ਦਾਖ਼ਲ ਕਰਨ ਵਿਚ ਮਦਦ ਦੇਣੀ ਬੰਦ ਨਾ ਕੀਤੀ ਤਾਂ ਭਾਰਤ ਜਵਾਬੀ ਕਾਰਵਾਈ ਕਰਨ ਉੱਤੇ ਮਜਬੂਰ ਹੋਵੇਗਾ।

ਇਸ ਸਮੇਂ ਲੋਕ ਸਭਾ ਵਿਚ ਪੰਜਾਬ ਦੇ ਬਜਟ ਉੱਤੇ ਵੀ ਬਹਿਸ ਹੋਈ। ਮੈਂਬਰਾਂ ਨੇ ਚਿੰਤਾ ਪ੍ਰਗਟ ਕੀਤੀ ਕਿ ਹੁਣ ਫੌਜ ਦੀ ਤਇਨਾਤ ਹੋਣ ਦੇ ਬਾਵਜੂਦ ਵੀ ਪੰਜਾਬ ਵਿਚ ਖ਼ੂਨ ਖ਼ਰਾਬਾ ਹੋ ਰਿਹਾ ਹੈ। ਜਵਾਬ ਵਿਚ ਸਰਕਾਰੀ ਬੈਂਚਾਂ ਤੋਂ ਕਿਹਾ ਗਿਆ ਕਿ ਪੰਜਾਬ ਵਿਚ ਚੋਣਾਂ ਤੋਂ ਪਹਿਲਾ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦੌਰਾ ਕਰਨਗੇ। ਹਾਲਾਤ ਦਾ ਜਾਇਜ਼ਾ ਲੈਣ ਬਾਅਦ ਚੋਣਾਂ ਦੀਆਂ ਤਰੀਕਾਂ ਦਾ ਐਲਾਨ ਕੀਤਾ ਜਾਵੇਗਾ।

# ਅਮਰੀਕਾ ਵਲੋਂ ਪਾਕਿਸਤਾਨ ਨੂੰ ਸਹਾਇਤਾ ਫਿਲਹਾਲ ਮੁਲਤਵੀ

ਇਸਲਾਮਾਬਾਦ —— ਅਮਰੀਕਾ ਦੇ ਇਕ ਉੱਚ ਰਾਜਦੂਤ ਸ੍ਰੀ ਬਾਰਥੋਲੋਮਿਊ ਦੇ ਪਾਕਿਸਤਾਨ ਦੌਰੇ ਦੇ ਬਾਵਜੂਦ ਪਾਕਿਸਤਾਨ ਕੋਲ ਪ੍ਰਮਾਣੂ ਬੰਬ ਹੋਣ ਬਾਰੇ ਵਾਸ਼ਿੰਗਟਨ ਦਾ ਸ਼ੱਕ ਅਜੇ ਦੂਰ ਨਹੀਂ ਹੋਇਆ ਜਿਸ ਕਾਰਨ ਪਾਕਿਸਤਾਨ ਨੂੰ ਦਿੱਤੀ ਜਾਣ ਵਾਲੀ 57.3 ਕਰੋੜ ਡਾਲਰ ਦੀ ਅਮਰੀਕੀ ਸਹਾਇਤਾ ਫਿਲਹਾਲ ਮੁਲਤਵੀ ਕਰ ਦਿੱਤੀ ਗਈ ਹੈ।

ਪਾਕਿਸਤਾਨ ਦੇ ਵਿਦੇਸ਼ ਸਕੱਤਰ ਸ਼ਹਿਰਯਾਰ ਖਾਨ ਨੇ ਦੱਸਿਆ ਕਿ ਅਮਰੀਕਾ ਦੇ ਅੰਤਰਰਾਸ਼ਟਰੀ ਸੁਰੱਖਿਆ ਅੰਡਰ ਸੈਕਟਰੀ ਸ੍ਰੀ ਬਾਰਥੋਲੋਮਿਊ ਨਾਲ ਹੋਈ ਦੋ ਰੋਜ਼ਾ ਗੱਲਬਾਤ 'ਚ ਇਸ ਮਾਮਲੇ ਸਬੰਧੀ ਕਿਸੇ ਸਿੱਟੇ ਤੇ ਨਹੀਂ ਪੁਜਿਆ ਜਾ ਸਕਿਆ। ਅਗਲੇਰੀ ਅਗੋਂ ਗੱਲਬਾਤ ਜਾਰੀ ਰਖਣ ਦਾ ਫੈਸਲਾ ਕੀਤਾ ਗਿਆ। ਬਾਰਥੋਲੋਮਿਊ ਇਥੋਂ ਕਲ ਦਿੱਲੀ ਲਈ ਰਵਾਨਾ ਹੋ ਰਹੇ ਹਨ। ਵਿਚਾਰ ਕੀਤਾ ਜਾਂਦਾ ਹੈ ਕਿ ਉਹ ਭਾਰਤ ਉੱਤੇ ਖੇਤਰੀ ਪ੍ਰਮਾਣੂ ਪਾਸਾਰ ਦੇ ਖ਼ਾਤਮੇ ਲਈ ਕੀਤੀ ਜਾਣ ਵਾਲੀ ਸੰਧੀ ਤੇ ਗੌਰ ਕਰਨ ਲਈ ਜ਼ੋਰ ਪਾਉਣਗੇ।

ਅਮਰੀਕਾ ਦੇ ਕਾਨੂੰਨ ਅਨੁਸਾਰ ਜਦੋਂ ਤੱਕ ਅਮਰੀਕੀ ਰਾਸ਼ਟਰਪਤੀ ਵਲੋਂ ਸ਼ੁਧ ਗਰੰਟੀ ਨਹੀਂ ਦਿੱਤੀ ਜਾਂਦੀ ਕਿ ਪਾਕਿਸਤਾਨ ਕੋਲ ਪ੍ਰਮਾਣੂ ਹਥਿਆਰ ਨਹੀਂ ਹੈ ਉਦੋਂ ਤੱਕ ਪਾਕਿਸਤਾਨ ਨੂੰ ਅਮਰੀਕੀ ਸਹਾਇਤਾ ਨਹੀਂ ਦਿੱਤੀ ਜਾ ਸਕਦੀ। ਪਿਛਲੇ ਸਾਲ ਰਾਸ਼ਟਰਪਤੀ ਬੁਸ਼ ਨੇ ਇਸ ਸਬੰਧੀ ਕੋਈ ਵੀ ਗਰੰਟੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ।

## ਰਾਮ ਮੰਦਰ ਦੀ ਡਬਲ ਸਟੋਰੀ ਉਸਾਰਨ ਦੀ ਆਗਿਆ ਨਾ ਮਿਲੀ

ਸਾਊਥਾਲ —— ਇਥੋਂ ਦੇ ਕਿੰਗ ਸਟਰੀਟ ਦੇ ਸ੍ਰੀ ਰਾਮ ਮੰਦਰ ਨੂੰ ਕੌਂਸਲ ਨੇ ਡਬਲ ਸਟੋਰੀ ਉਸਾਰਨ ਦੀ ਆਗਿਆ ਨਹੀਂ ਦਿੱਤੀ। ਵੈਸੇ ਮੰਦਰ ਦੀ ਇਸ ਜ਼ਰੂਰਤ ਨੂੰ ਹਰ ਕੋਈ ਸਮਝਦਾ ਹੈ ਕਿ ਸੰਗਤ ਦੇ ਬੈਠਣ ਦੀ ਥਾਂ ਥੋੜ੍ਹੀ ਹੈ ਜਦੋਂ ਵੀ ਕਦੇ ਇਸ ਮੰਦਰ ਵਿਚ ਵੱਡਾ ਸਮਾਗਮ ਹੋਵੇ ਤਾਂ ਉਸ ਵੇਲੇ ਸੰਗਤ ਨੂੰ ਨਾਲ ਲਗਦੇ ਚਰਚ ਦਾ ਹਾਲ ਵਰਤਣਾ ਪੈਂਦਾ ਹੈ।

ਕੌਂਸਲ ਨੇ ਮੰਦਰ ਕਮੇਟੀ ਦੀ ਐਕਸਟੈਨਸ਼ਨ ਕਰਨ ਦੀ ਦਰਖ਼ਾਸਤ ਇਸ ਕਰਕੇ ਅਪ੍ਰਵਾਨ ਕਰ ਦਿੱਤੀ ਹੈ ਕਿਉਂਕਿ ਆਲੇ ਦੁਆਲੇ ਵਸਦੇ ਲੋਕਾਂ ਨੇ ਇਤਰਾਜ਼ ਕੀਤੇ ਸਨ। ਦੂਸਰਾ ਇਤਰਾਜ਼ ਕੌਂਸਲ ਨੂੰ ਇਹ ਹੈ ਕਿ ਆਲੇ ਦੁਆਲੇ ਕਾਰਾਂ ਪਾਰਕ ਕਰਨ ਦੀ ਥਾਂ ਨਹੀਂ ਹੈ। ਟਰਸਟੀਆਂ ਦੇ ਪ੍ਰਧਾਨ ਸ੍ਰੀ. ਮਹਿ. ਦਾ ਕਹਿਣਾ ਹੈ ਕਿ ਕਮੇਟੀ ਆਪਣਾ ਯਤਨ ਜਾਰੀ ਰੱਖੇਗੀ।

# ਵਰਿੰਦਰ ਸ਼ਰਮਾ ਵਲੋਂ ਏਸ਼ੀਅਨਾਂ ਨੂੰ ਮਿਲ ਕੇ ਜਦੋ-ਜਹਿਦ ਕਰਨ ਦੀ ਅਪੀਲ

ਸਾਊਥਾਲ —— ਲੇਬਰ ਪਾਰਟੀ ਦੇ ਲੀਡਰ ਕੌਂਸਲਰ ਵਰਿੰਦਰ ਸ਼ਰਮਾ ਨੇ ਪਿਛਲੇ ਦੋ ਹਫ਼ਤੇ ਵਿਚ ਏਸ਼ੀਅਨਾਂ ਦੇ ਦੋ ਬੜੇ ਅਹਿਮ ਸੋਸ਼ਲ ਸਮਾਗਮ ਅਟੈਂਡ ਕੀਤੇ। ਲੀਡਜ਼ ਵਿਚੋਂ ਮਨਾਏ ਗਏ ਵਿਸ਼ਵਕਰਮਾ ਡੇ ਉੱਤੇ ਉਹਨਾ ਏਸ਼ੀਅਨਾਂ ਦੀ ਭਾਰੀ ਗਿਣਤੀ ਨੂੰ ਸੰਬੋਧਨ ਕੀਤਾ। ਉਹਨਾਂ ਦੱਸਿਆ ਕਿ ਏਸ਼ੀਅਨਾਂ ਨੇ ਬਰਤਾਨੀਆ ਵਿਚ ਸਖ਼ਤ ਮਿਹਨਤ ਕਰਕੇ ਇਥੋਂ ਦੀ ਆਰਥਕਤਾ ਵਿਚ ਅਹਿਮ ਹਿੱਸਾ ਪਾਇਆ ਹੈ। ਜੇਕਰ ਉਹ ਸਰਕਾਰ ਪਾਸੋਂ ਕੁਝ ਮੰਗਦੇ ਹਨ ਤਾਂ ਇਹ ਉਹਨਾਂ ਦਾ ਜਮਹੂਰੀ ਹੱਕ ਹੈ। ਕੋਈ ਖੈਰਾਤ ਨਹੀਂ ਮੰਗਦੇ। ਪਰ ਏਸ਼ੀਅਨਾਂ ਨੂੰ ਇਹ ਗੱਲ ਵੀ ਯਾਦ ਰਖਣੀ ਚਾਹੀਦੀ ਹੈ ਕਿ ਉਹ ਬਰਤਾਨੀਆਂ ਦੀ ਸਿਆਸੀ ਜ਼ਿੰਦਗੀ ਵਿਚ ਵੀ ਘੁਲ ਮਿਲ ਕੇ ਹਿੱਸਾ ਲੈਣ। ਸਿਆਸੀ ਪਾਰਟੀਆਂ ਦੀ ਪਛਾਣ ਕਰਨ। ਇਸ ਤੋਂ ਪਹਿਲਾ ਉਹਨਾਂ ਬਾਬਾ ਵਿਸ਼ਵਕਰਮਾ ਦੀ ਸਿਖਿਆ ਬਾਰੇ ਦਸਦਿਆਂ ਭਰਾਤਰੀ ਭਾਵ ਨਾਲ ਰਹਿਣ ਦੀ ਅਪੀਲ ਕੀਤੀ।

ਇਸੇ ਤਰਾਂ ਸਾਊਥਾਲ ਦੇ ਈਸਟ ਅਫਰੀਕਨ ਏਸ਼ੀਅਨਜ਼ ਐਸੋਸੀਏਸ਼ਨ ਗਰੁੱਪ ਦੇ ਇਕ ਸਮਾਗਮ ਵਿਚ ਵੀ ਸ਼ਰਮਾ ਜੀ ਨੇ ਆਪਣੇ ਵਿਚਾਰ ਰੱਖੇ। ਇਸ ਗਰੁੱਪ ਨੇ ਉਚੇਚੇ ਤੌਰ ਤੇ ਮਿ. ਸ਼ਰਮਾ ਨੂੰ ਸਦਿਆ ਸੀ। ਸਮਾਗਮ ਫਿਲੀਅਟ ਰੈਸਟੋਰੈਂਟ ਵਿਚ ਹੋਇਆ ਜਿਥੇ 70 ਦੇ ਕਰੀਬ ਏਸ਼ੀਅਨ ਬਜ਼ੁਰਗ ਜਮਾਂ ਸਨ। ਵਰਿੰਦਰ ਸ਼ਰਮਾ ਨੇ ਇਥੇ ਬੋਲਦਿਆਂ ਕਿਹਾ ਕਿ ਸਾਡੇ ਬਜ਼ੁਰਗ ਸਾਡੇ ਸਰਪ੍ਰਸਤ ਹਨ। ਉਹਨਾਂ ਦੀ ਸੰਭਾਲ ਤੇ ਆਰਾਮ ਦੀ ਜ਼ਿੰਮੇਵਾਰੀ ਨਵੀਂ ਨਸਲ ਦੇ ਸਿਰ ਹੈ ਪਰ ਦੋਵਾਂ ਪੀੜ੍ਹੀਆਂ ਵਿਚਾਲੇ ਜੋ ਪਾੜਾ ਇਸ ਮੁਲਕ ਵਿਚ ਰਹਿੰਦੇ ਬਜ਼ੁਰਗਾਂ ਲਈ ਮੁਸ਼ਕਲਾਂ ਖੜੀਆਂ ਕਰਦਾ ਹੈ। ਜੇਕਰ ਅਸੀਂ ਏਸ਼ੀਅਨ ਆਪਣੇ ਘਰਾਂ ਵਿਚ ਬੱਚਿਆਂ ਨਾਲ ਘੁਲ ਮਿਲ ਕੇ ਰਹੀਏ ਤਾਂ ਉਹਨਾਂ ਨੂੰ ਆਪਣੇ ਕਲਚਰ ਨਾਲ ਜੋੜ ਕੇ ਰੱਖ ਸਕਦੇ ਹਾਂ।

ਦੂਸਰੇ ਉਹਨਾਂ ਏਸ਼ੀਅਨਾਂ ਵਿਚਾਲੇ ਮਜ਼ਹਬ ਅਤੇ ਜ਼ਾਤ ਪਾਤ ਦੇ ਵਿਤਕਰੇ ਨੂੰ ਮੂਲੋਂ ਹੀ ਰੱਦ ਕਰਨ ਦੀ ਅਪੀਲ ਕੀਤੀ ਅਤੇ ਏਥੇ ਮਿਲ ਕੇ ਆਪਣੇ ਹੱਕਾਂ ਲਈ ਜਦੋ ਜਹਿਦ ਕਰਨ ਦੀ ਅਪੀਲ ਕੀਤੀ। ਬਜ਼ੁਰਗਾਂ ਦੇ ਲੋਕਲ ਮਸਲਿਆਂ ਨੂੰ ਉਹਨਾਂ ਕੌਂਸਲ ਵਿਚ ਉਠਾਉਣ ਦਾ ਵਾਅਦਾ ਕੀਤਾ ਤਾਂ ਜੋ ਇਸ ਸੈਂਟਰ ਲਈ ਹੋਰ ਸਹੂਲਤਾਂ ਮੁਹੱਈਆ ਕੀਤੀਆਂ ਜਾ ਸਕਣ।





ਰਿਹਾਈ ਤੋਂ ਬਾਅਦ ਮਿ. ਰਾਜੂ ਆਪਣੀ ਪਤਨੀ ਤੇ ਲੜਕੇ ਨਾਲ, ਜਿਨ੍ਹਾਂ ਨੂੰ ਪੁਲਸ ਅਧਿਕਾਰੀਆਂ ਨੇ ਘੇਰਿਆ ਹੋਇਆ ਹੈ।

## ਟੈਂਕਰ ਧਮਾਕੇ 'ਚ ਮਰਨ ਵਾਲਿਆਂ ਦੀ ਗਿਣਤੀ 63 ਹੋਈ

ਬੰਬਈ —— ਅਹਿਮਦਾਬਾਦ-ਬੰਬਈ ਦੀ ਸੜਕ ਉੱਤੇ ਮਦਵਾਲ ਪਿੰਡ ਲਾਗੇ ਇਕ ਟੈਂਕਰ 'ਚ ਧਮਾਕਾ ਹੋਣ ਕਾਰਨ ਮਰਨ ਵਾਲਿਆਂ ਦੀ ਗਿਣਤੀ ਵੱਧ ਕੇ 63 ਹੋ ਗਈ ਹੈ। ਰਾਤ ਤਿੰਨ ਹੋਰ ਫਟੜ ਵਿਅਕਤੀਆਂ ਦੀ ਮੌਤ ਹੋ ਗਈ।

# ਸਤਿਗੁਰੂ ਜਗਜੀਤ ਸਿੰਘ ਇਕ ਪਰਿਵਰਤਨ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

-੦- ਪ੍ਰੀਤਮ ਸਿੰਘ ਕਵੀ -੦-

ਨਾਮਧਾਰੀ ਪੰਥ ਦੇ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਤਿਭਾ ਸੰਪੰਨ ਸ਼ਖ਼ਸੀਅਤ ਦਾ ਧਿਆਨ ਕਰਦਿਆਂ ਉਹਨਾਂ ਦਾ ਬਚਪਨ ਯਾਦ ਆ ਜਾਂਦਾ ਹੈ। ਜਿਸ ਵਿਚ ਅਜ ਵਾਲੇ ਉਹਨਾਂ ਦੇ ਗੁਣ ਸੰਸਕਾਰਾਂ ਦੇ ਅੰਕੁਰ ਬੀਜ ਰੂਪ ਵਿਚ ਪਏ ਵਿਕਾਸ ਲਈ ਤਾਂਘ ਰਹੇ ਸਨ। ਕਿਉਂਕਿ ਘੱਟੋ ਘੱਟ 30 ਵਰ੍ਹਿਆਂ ਤੋਂ ਉਹਨਾਂ ਨਾਲ ਬੈਠਿਆਂ-ਉਠਿਆਂ ਤੁਰਦਿਆਂ-ਫਿਰਦਿਆਂ ਤੇ ਪਿਆਰ-ਮਲ੍ਹਾਰ ਕੀਤੇ ਹਨ ਇਸ ਲਈ ਉਹਨਾਂ ਦੇ 'ਅਜ' ਵਿਚ ਮੈਨੂੰ ਉਹ ਸਭ ਕੁਝ ਸਪਸ਼ਟ ਲਭਦਾ ਹੈ ਜੋ ਉਹਨਾਂ ਦੇ ਦੂਰ ਬੀਤੇ 'ਕਲ੍ਹ' ਵਿਚ ਸੀ।

ਜਦੋਂ ਪੂਰਵ ਸਤਿਗੁਰੂਆਂ ਨਾਲ ਇਹਨਾਂ ਦੀ ਤੁਲਨਾ ਕਰਨ ਲੱਗਦੀ ਹੈ ਤਾਂ ਕੋਤੇ ਹੀ ਇਹ ਸ਼ਿੱਦੀ ਅੰਦਰ ਪ੍ਰਕਾਸ਼ ਕਰ ਦਿੰਦਾ ਹੈ : ਹਰ ਸਤਿਗੁਰੂ ਨੂੰ ਉਹਨਾਂ ਦੇ ਸੰਗਿਰਦੇ ਸਮੇਂ ਅਤੇ ਹਾਲਾਤ ਵਿਚ ਵੇਖ ਕੇ ਅੰਕੋ। ਗੁਰਬਾਣੀ ਅਨੁਸਾਰ ਤਾਂ ਸਤਿਗੁਰੂ ਦੀ ਲੀਲ੍ਹਾ ਅਗਮ ਅਗਾਧ ਹੈ। ਕੋਈ ਸੰਸਾਰੀ ਜੀਵ ਉਹਨਾਂ ਦੀ ਜਾਂਚ ਪਰਖ ਜਾਂ ਮੁਲਾਂਕਣ ਨਹੀਂ ਕਰ ਸਕਦਾ। ਗੁਰੂ ਅੰਗਦ ਦੇਵ ਜੀ ਨੇ ਆਸਾ ਦੀ ਵਾਰ ਦੇ ਇਕ ਸਲੋਕ ਵਿਚ ਜੋ ਗੁਰੂ ਬਾਰੇ ਆਸਥਾ ਇਉਂ ਪ੍ਰਗਟ ਕੀਤੀ ਹੈ:-

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ।

## ਦੇਸ਼ ਵਿਦੇਸ਼

ਜਿਉਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਨਸ਼ੀਨ ਹੋਏ ਦੇਸ਼ ਵਿਦੇਸ਼ ਦੇ ਨਾਮਧਾਰੀਆਂ ਉਹਨਾਂ ਵੱਲ ਆਪਣੇ ਧਿਆਨ ਦੀਆਂ ਤੰਦਾਂ ਜੋੜਨੀਆਂ ਸ਼ੁਰੂ ਕਰ ਦਿੱਤੀਆਂ ਜ ਦੀ ਤੇ ਜਿਵੇਂ ਵੀ ਕੋਈ ਸਤਿਗੁਰੂ ਨੂੰ 'ਮਹਾਰਾਜ' ਜਾਂ 'ਬਾਬਾ ਜੀ' ਹੁੰਦਿਆਂ ਮਿਲਦਾ ਸੀ ਉਹਨਾਂ ਦੇ ਵਤੀਰੇ, ਪਰੇਮ ਤੇ ਉਦਾਰਤਾ ਤੋਂ ਮੋਹਿਆ ਜਾਂਦਾ, ਸਤਿਗੁਰੂ ਬਣਿਆਂ ਤਾਂ ਸੁਭਾਵਕ ਹੀ ਸੀ ਕਿ ਆਪ ਨੂੰ ਦਰਸ਼ਨ ਦੇਣਿਆਂ ਦੀ ਬੇਨਤੀ ਕੀਤੀ ਜਾਂਦੀ। ਆਪ ਨੂੰ ਦਸਤਾਰਬੰਦੀ ਸਮੇਂ ਦਰਸ਼ਨ ਭੇਟ ਤੋਂ ਬਿਨਾਂ ਹਜ਼ਾਰਾਂ ਪੱਤਰ ਵੀ ਪ੍ਰਾਪਤ ਹੋਏ ਜਿਹਨਾਂ ਵਿਚ ਸਭ ਤੋਂ ਪਹਿਲਾ ਦੌਰਾ ਜਾਂ ਮੇਲਾ ਪ੍ਰੇਮੀਆਂ ਦੇ ਨਗਰਾਂ ਸ਼ਹਿਰਾਂ ਵਿਚ ਕਰਨ ਦਾ ਸੱਦਾ ਸੀ।

ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੀਆਂ ਵਿਆਪਕ ਜ਼ਿੰਮੇਵਾਰੀਆਂ ਵੱਲ ਤਾਂ ਧਿਆਨ ਦੇਣਾ ਹੀ ਸੀ ਕੁਝ ਉਹਨਾਂ ਬੇਨਤੀ ਪੱਤਰਾਂ ਦੀ ਵੀ ਜਿਸੇ ਵਿਉਂਤ ਨਾਲ ਹੀ ਪੂਰਤੀ ਜਾ ਸਕਦੀ ਸੀ। ਸਤਿਗੁਰੂ ਜੀ ਨੇ ਇਹ ਵੀ ਐਲਾਨ ਕਰਵਾਇਆ ਸਤਿਗੁਰੂ ਜੀ ਨੇ ਇਹ ਵੀ ਐਲਾਨ ਕਰਵਾਇਆ ਕਿ ਸਿੱਖਾਂ ਨਾਲ ਸੰਪਰਕ ਵਿਚ ਮਾਇਆ ਦੀ ਮੁੜ ਤੋਰ ਨਹੀਂ ਚਲੇਗੀ ਭੇਟਾ ਰੂਪ ਵਿਚ ਪੇਸ਼ ਦਾਖ਼ਲਾਂ ਦੀ ਪ੍ਰਥਾਈਆਂ ਜਾਣਗੀਆਂ। ਸ੍ਰੀ ਦੇਸ਼ ਵਿਚ ਤਾਂ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਅਜਿਹੇ ਹਜ਼ਾਰਾਂ ਸਮੂਹ ਉਠ ਖਲੋਤੇ ਜੋ ਬਾਬਾ ਜਗਜੀਤ ਸਿੰਘ ਜੀ ਦੇ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਆਪਣੇ ਨਗਰ ਜਾਂ ਸ਼ਹਿਰ ਵਿਚ ਦਰਸ਼ਨ ਪਾਉਣਾ ਚਾਹੁੰਦੇ ਸਨ।

ਵਿਦੇਸ਼ਾਂ ਵਿਚ ਥਾਈਲੈਂਡ ਅਤੇ ਅਫ਼ਰੀਕਾ ਦੇ ਸਿੱਖਾਂ ਨੇ ਸ੍ਰੀ ਚਰਨਾਂ ਦੇ ਵਿਦੇਸ਼ ਪ੍ਰਵੇਸ਼ ਲਈ ਬੇਨਤੀ ਕੀਤੀ। ਥਾਈਲੈਂਡ ਦੀ ਸੰਗਤਾਂ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਗਾਧ ਪ੍ਰੇਮ ਸੀ ਅਤੇ ਆਪ 1939 ਤੋਂ 1954 ਤੱਕ 12 ਵਾਰ ਥਾਈਲੈਂਡ (ਸਿਆਮ) ਗਏ। ਇੰਜ ਹੀ ਅਫ਼ਰੀਕਾ ਵਾਸੀ ਨਾਮਧਾਰੀਆਂ ਦੀ ਮਨੋਕਾਮਨਾ ਪੂਰਨੀ ਲਈ ਬਾਰ ਬਾਰ ਆਪ ਜੀ ਨੇ ਅਫ਼ਰੀਕਾ ਮਹਾਂਦੀਪ ਵਿਚ ਦਰਸ਼ਨ ਦਿੱਤੇ। ਪੈਲਾ ਕਾਂਗਾਲਾ ਤਾਂ ਖਾਸ ਮਹਾਨਤਾ ਵਾਲਾ ਸਮਾਂ ਸੀ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦਾ ਘੇਰਾ ਵਿਸ਼ਾਲ ਤੋਂ ਵਿਸ਼ਾਲਤਰ ਹੁੰਦਾ ਗਇਆ ਪੰਜਾ ਮਹਾਂਦੀਪਾਂ ਦੇ ਅੰਤਮ ਛੋਰਾਂ ਤੱਕ ਪਹੁੰਚ ਗਿਆ। ਥਾਈਲੈਂਡ ਬਰਮਾ, ਮਲੇਸ਼ੀਆ, ਸਿੰਘਾਪੁਰ ਹਾਂਗਕਾਂਗ, ਜਾਪਾਨ ਆਦਿ ਏਸ਼ੀਆਈ ਤੇ ਅਰਬ ਦੇਸ਼ਾਂ ਨੂੰ ਨਿਵਾਜਦਾ ਆਪ ਦਾ ਦਰਸ਼ਨ ਦੌਰਾ ਇੰਗਲੈਂਡ ਆਇਰਲੈਂਡ, ਜਰਮਨ, ਸਵਿਟਜ਼ਰਲੈਂਡ, ਹਾਲੈਂਡ, ਅਮਰੀਕਾ ਤੇ ਕੈਨੇਡਾ ਤੱਕ ਪਸਰ ਗਿਆ।

ਬਾਰ ਬਾਰ ਦੇ ਮੁੜਾਵਿਆਂ ਤੇ ਘੱਟ ਵੱਧ ਪਰਵਾਨਗੀ ਕਾਰਨ ਇਹ ਕੀ ਵਿਦੇਸ਼ ਰਟਨ ਲਈ ਕਈ ਵਾਰ ਦਾ ਹੋ ਗਿਆ। ਵਿਦੇਸ਼ ਵਾਸੀ ਨਾਮਧਾਰੀਆਂ ਨੂੰ ਸਤਿਗੁਰਾਂ ਦੇ ਮਾਨਵ ਅੰਕੁਸ਼ ਦਾ ਸਦਾ ਹੀ ਅਹਿਸਾਸ ਹੁੰਦਾ ਰਹਿੰਦਾ ਹੈ। ਸਤਿਗੁਰੂ ਜੀ ਦੇ ਵਿਦੇਸ਼ ਭ੍ਰਮਣ ਉਥੋਂ ਦੇ ਨਾਮਧਾਰੀ ਪਰਿਵਾਰ ਦੀ ਨਵੀਂ ਪੌਦ ਨੂੰ ਭਿਜਾਉਣ-ਗੋਲਣ ਬਣਾਂਦੇ ਰਹਨ।

ਥਾਈਲੈਂਡ ਦੀ ਸਮਰਿਧ ਤੇ ਦਰਸ਼ਨ ਭੂਮੀ ਸੰਗਤ ਤਾਂ ਸ੍ਰੀ ਹਜ਼ੂਰ ਦੇ ਦਰਸ਼ਨ (ਕਦੇ ਪਰਿਵਾਰ ਸਮੇਤ ਕਦੇ ਸੇਵਕਾਂ ਨਾਲ ਹੀ) ਸਾਲ ਵਿਚ ਅਨੇਕਾਂ ਵਾਰ ਕਰ ਲੈਂਦੀ ਹੈ। ਅਫ਼ਰੀਕਾ ਵਿਚੋਂ ਵੀ ਉਥੋਂ ਦੇ ਕਾਰੋਬਾਰੀ ਤੇ ਮਿਹਨਤੀ ਲੋਕ ਕਰੀਬ ਹਰ ਰੁੱਤੇ ਨਾਲ ਦਰਸ਼ਨ ਪਰਸਦੇ ਹਨ। ਅਤੇ ਹੁਣ ਤੱਕ ਇੰਗਲੈਂਡ ਵਾਲਿਆਂ ਹੋ ਚਾਰ ਵਾਰ ਅਤੇ ਅਮਰੀਕਾ ਕੈਨੇਡਾ ਦੇ ਦਰਸ਼ਨ ਯਾਚਕਾਂ ਦੀ ਤਿੰਨ ਵਾਰ ਇੱਛਾ ਪੂਰਤੀ ਹੋਈ ਹੈ। ਪ੍ਰਸਿੱਧ ਨਾਮਧਾਰੀ ਸੇਠ ਤ੍ਰਿਲੋਕ ਸਿੰਘ ਦੇ ਦੋ ਬੱਚਿਆਂ ਦਾ ਅਮਰੀਕਾ ਵਿਚ ਕਾਰੋਬਾਰੀ ਜਾਰੀ ਕਰਨਾ ਏਥੇ ਵਸਦੇ ਹੋਰ ਅਨੇਕਾਂ ਨਾਮਧਾਰੀਆਂ ਲਈ ਇਸ ਹਿੰਮਤ ਦਾ ਕਾਰਨ ਬਣ ਗਿਆ ਕਿ ਸਤਿਗੁਰੂ ਕਿਸੇ ਪਾਸੇ ਵੀ ਜਾਂਦਿਆਂ ਇਹਨਾਂ ਦੂਰ ਦੇਸ਼ਾਂ ਵਿਚ ਦਰਸ਼ਨ ਜ਼ਰੂਰ ਦੇਣ।

ਇਸ ਪੱਖੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਖੇਤਰ ਪੂਰਵ ਸਤਿਗੁਰੂਆਂ ਤੋਂ ਕਿਤੇ ਵਿਸ਼ਾਲ ਹੋ ਗਿਆ ਹੈ। ਸਤਿਗੁਰੂ ਜੀ ਦੇ ਵਿਦੇਸ਼ ਦੌਰੇ ਹਰਮਤ ਪ੍ਰਚਾਰ ਪ੍ਰਸਾਰ ਕਰਨ ਤੋਂ ਪਰ੍ਹੇ ਵਿਰਤੀਆਂ ਤੋਂ ਵੱਖ ਹੋ ਲੋਕਾਂ ਨੂੰ ਦੇਵ ਬਿਰਤੀ ਘੜਨ ਦਾ ਕਾਰਨ ਹੁੰਦੇ ਰਹਨ।

## ਸਭ ਕੁਝ ਸਤਿਗੁਰੂ ਦਾ

ਸਿੱਖ ਇਤਿਹਾਸ ਦੀਆਂ ਉਹ ਰਵਾਇਤਾਂ ਨਾਮਧਾਰੀ ਅਜ ਵੀ ਜਿਉਂ ਦੀਆਂ ਤਿਉਂ ਜੀਵਤ ਰੱਖ ਰਹੇ ਹਨ ਜਿਹਨਾਂ ਅਨੁਸਾਰ ਸਿੱਖ ਦਾ ਸਭ ਕੁਝ ਗੁਰੂ ਅਰਪਣ ਹੁੰਦਾ ਹੈ। ਆਦਿ ਗ੍ਰੰਥ ਜੀ ਦੀ ਇਹ ਤੁਕ 'ਤਨ ਮਨ ਧਨ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ' ਨਾਮਧਾਰੀਆਂ ਦੇ ਅੱਖਰ ਅੱਖਰ ਤੇ ਢੁਕਦੀ ਹੈ। ਉਪਰ ਦਸੀ ਤੇ ਅਜਿਹੀਆਂ ਹੋਰ ਉਸਾਰੀਆਂ ਵਿਚ ਸਤਿਗੁਰੂ ਜੀ ਦੇ ਸ਼ਬਦ ਨੂੰ ਨਾਮਧਾਰੀਆਂ ਵਲੋਂ ਭਰਪੂਰ ਹੁੰਗਾਰਾ ਮਿਲਦਾ ਹੈ। ਆਪਣੀ ਇੱਛਾ ਅਨੁਸਾਰ ਜਾਂ ਗੁਰੂ ਆਗਿਆ ਅਧੀਨ

ਬਾਕੀ ਸਫਾ ੩੧ ਤੇ

## ਸ੍ਰੀ ਹੰਸਪਾਲ ਐਮ ਪੀ ਦਾ ਸੰਦੇਸ਼



ਹਰਵਿੰਦਰ ਸਿੰਘ ਹੰਸਪਾਲ ਐਮ ਪੀ

ਸ੍ਰੀਮਾਨ ਕੰਸਲ ਜੀ,
ਸਤਿ ਸ੍ਰੀ ਅਕਾਲ

ਪਤਾ ਲੱਗਾ ਹੈ ਕਿ 'ਪੰਜਾਬੀ ਦਰਪਣ' ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਦਿਵਸ ਜਿਹੜਾ 20 ਨਵੰਬਰ ਨੂੰ ਇਸ ਸਾਲ ਸਾਰੇ ਮਨਾਇਆ ਜਾ ਰਿਹਾ ਹੈ ਸ਼ੁਭੀ ਵਧੀਆ ਉਦਮ ਕੀਤਾ ਹੈ ਜੋ ਕਿ ਇਸ ਦਿਵਸ ਤੇ ਸਪੈਸ਼ਲ ਅੰਕ ਪ੍ਰਕਾਸ਼ਤ ਕਰ ਰਹੇ ਹੋ। ਸ੍ਰੀ ਸਤਿਗੁਰੂ ਜੀ ਦਾ ਹਰ ਪ੍ਰਾਣੀ ਲਈ ਇਹ ਉਪਦੇਸ਼ ਹੈ ਕਿ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੋ ਤੇ ਉਸ ਅਕਾਲ ਪੁਰਖ ਦੀ ਯਾਦ ਵਿਚ ਇਕ ਘੰਟਾ ਜ਼ਰੂਰ ਬੈਠੋ। ਇਸ ਵੇਲੇ ਜੋ ਸਾਰੇ ਸੰਸਾਰ ਵਿਚ ਬਦਅਮਨੀ ਫੈਲੀ ਹੋਈ ਹੈ ਅਸੀਂ ਸਾਰੇ ਇਕੱਠੇ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਅਕਾਲ ਪੁਰਖ ਸਾਰੇ ਸੰਸਾਰ ਵਿਚ ਅਮਨ ਹੋਣ ਅਤੇ ਪਿਆਰ-ਸਤਿਕਾਰ ਹੋਵੇ। ਤਾਂ ਜੋ ਅਸੀਂ ਇਕ ਦੂਸਰੇ ਦੇ ਸੁਖ ਦੁੱਖ ਵਿਚ ਕੰਮ ਆ ਸਕੀਏ। ਮੈਂ ਆਪਣੀ ਵਲੋਂ ਅਤੇ ਨਾਮਧਾਰੀ ਦਰਬਾਰ ਵਲੋਂ ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਦਿਨ ਤੇ ਸਾਰੇ ਜਗਤ ਨੂੰ ਵਧਾਈ ਦਿੰਦਾ ਹਾਂ।

ਹਰਵਿੰਦਰ ਸਿੰਘ ਹੰਸਪਾਲ ਐਮ.ਪੀ.
ਰਾਜਿਆ ਸਭਾ, ਨਵੀਂ ਦਿੱਲੀ

## ਨੈਰੋਬੀ ਤੋਂ ਸਰਵਣ ਸਿੰਘ ਸੈਂਖੀ ਹੁਰਾਂ ਦਾ ਸੁਨੇਹਾ



ਸਰਵਣ ਸਿੰਘ ਸੈਂਖੀ

ਸਤਿਕਾਰ ਯੋਗ ਐਡੀਟਰ ਜੀ,
ਸਤਿ ਸ੍ਰੀ ਅਕਾਲ

ਮੈਨੂੰ ਇਹ ਜਾਣ ਕੇ ਅਤਿਅੰਤ ਖ਼ੁਸ਼ੀ ਹੋਈ ਹੈ ਕਿ "ਪੰਜਾਬੀ ਦਰਪਣ" ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਪੈਸ਼ਲ ਅੰਕ ਪ੍ਰਕਾਸ਼ਤ ਕਰ ਰਹੇ ਹੋ। ਬਹੁਤ ਹੀ ਸ਼ਲਾਘਾਯੋਗ ਉਦਮ ਹੈ। ਸਤਿਗੁਰੂ ਜੀ ਸਾਰੀ ਦੁਨੀਆਂ ਵਿਚ ਅਮਨ ਸ਼ਾਂਤੀ ਅਤੇ ਭਰਾਤਰੀ ਦੇ ਪ੍ਰਚਾਰ ਲਈ ਭ੍ਰਮਣ ਕਰ ਰਹੇ ਹਨ ਮੈਂ ਨੈਰੋਬੀ ਕੀਨੀਆ ਦੀ ਸਮੁੱਚੀ ਸੰਗਤ ਵਲੋਂ ਹਜ਼ੂਰ ਸ੍ਰੀ ਸਤਿਗੁਰੂ ਦੇ 72 ਵੇਂ ਪ੍ਰਕਾਸ਼ ਦਿਵਸ ਤੇ ਸਾਰੇ ਜਗਤ ਨੂੰ ਵਧਾਈ ਦਿੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਜਿਥੇ ਜਿਥੇ ਵੀ ਨਾਮਧਾਰੀ ਸਿੱਖ ਬੈਠੇ ਹਨ, ਉਹ ਇਕੱਠੇ ਹੋ ਕੇ ਬੈਠਣ ਇਸ ਵਿਚ ਹੀ ਸਾਨੂੰ ਸਤਿਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ। ਤੁਹਾਡੇ ਸਾਰੇ ਸਟਾਫ਼ ਨੂੰ ਇਸ ਖ਼ੁਸ਼ੀ ਵਿਚ ਵਿਸ਼ੇਸ਼ ਵਧਾਈ ਦਿੰਦਾ ਹਾਂ।

ਸ਼ੁਭਚਿੰਤਕ,
ਸਰਵਣ ਸਿੰਘ ਸੈਂਖੀ,
ਪ੍ਰਧਾਨ ਈਸਟ ਅਫਰੀਕਨ ਨਾਮਧਾਰੀ ਸੰਗਤ, ਨੈਰੋਬੀ, ਕੀਨੀਆ

# 3 ਧੀਆਂ ਨਾਲ ਵਿਭਚਾਰ ਕਰਨ ਵਾਲੇ ਪਿਓ ਨੂੰ 8 ਸਾਲਾਂ ਦੀ ਕੈਦ

ਨਿਊਕਾਸਲ —— ਇਥੋਂ ਦੀ ਕਰਾਊਨ ਕੋਰਟ ਵਿਚ ਬ੍ਰਿਟਿਸ਼ ਸਭਿਅਤਾ ਦਾ ਇਕ ਘਿਨਾਉਣਾ ਸੀਨ ਸਾਹਮਣੇ ਆਇਆ ਜਦੋਂ ਇਸ ਟੀਚਰ ਨੂੰ ਕਟਹਿਰੇ ਵਿਚ ਖੜਾ ਕੀਤਾ ਗਿਆ ਜੋ ਆਪਣੀਆਂ ਤਿੰਨ ਧੀਆਂ ਨਾਲ ਵਿਭਚਾਰ ਕਰਦਾ ਰਿਹਾ। ਵੱਡੀਆਂ ਦੋ ਧੀਆਂ ਨਾਲ ਉਸਨੇ ਇਹ ਕਾਰਾ ਉਸ ਸਮੇਂ ਸ਼ੁਰੂ ਕੀਤਾ ਜਦੋਂ ਉਹ 11 ਤੇ 13 ਸਾਲਾਂ ਦੀਆਂ ਸਨ। ਇਕ ਧੀ ਜਦੋਂ ਗਰਭਵਤੀ ਹੋ ਗਈ ਤਾਂ ਉਸਨੇ ਉਸ ਦਾ ਗਰਭ ਗਿਰਾ ਦਿੱਤਾ। ਨਿਊਕਾਸਲ ਅਧੀਨ ਟਾਊਨ ਵਿਚ ਹੀ ਇਹ ਟੀਚਰ ਦੀ ਨੌਕਰੀ ਕਰਦਾ ਸੀ। ਇਹ ਕਰਤੂਤ ਉਹ ਆਪਣੀ ਪਤਨੀ ਤੋਂ ਚੋਰੀ ਛੁਪੇ ਕਰਦਾ ਰਿਹਾ ਪਰ ਜਦੋਂ ਇਕ ਵਾਰ ਪਤਨੀ ਨੇ ਉਨ੍ਹਾਂ ਨੂੰ ਰੰਗੀਂ ਹੱਥੀਂ ਫੜ ਲਿਆ ਤਾਂ ਵੀ ਇਸ ਭੇਤ ਨੂੰ ਛੁਪਾ ਰੱਖਿਆ ਤਾਂ ਜੋ ਉਸਦੇ ਪਤੀ ਨੂੰ ਕੈਦ ਨਾ ਹੋ ਜਾਵੇ ਤੇ ਲੜਕੀਆਂ ਨੂੰ ਬੱਚਿਆਂ ਦੇ ਸੰਭਾਲ ਕੇਂਦਰ ਵਿਚ ਨਾ ਭੇਜ ਦਿੱਤਾ ਜਾਵੇ।

ਇਸ 50 ਸਾਲਾ ਪਿਓ ਨੇ ਕੋਰਟ ਵਿਚ ਆਪਣੇ ਜੁਰਮ ਦਾ ਇਕਬਾਲ ਕਰ ਲਿਆ। ਉਸ ਦੀਆਂ ਵੱਡੀਆਂ ਲੜਕੀਆਂ ਦੀ ਉਮਰ ਹੁਣ 30 ਅਤੇ 27 ਸਾਲ ਹੈ ਜਦ ਕਿ ਛੋਟੀ 23 ਸਾਲਾਂ ਦੀ ਹੈ। ਇਸ ਭੇਦ ਦਾ ਉਸ ਸਮੇਂ ਪਤਾ ਲੱਗਾ ਜਦੋਂ ਟੀਚਰ ਪਤੀ ਨੇ ਆਪਣੀ ਪਤਨੀ ਨੂੰ ਛੱਡ ਦਿੱਤਾ ਹੈ ਤੇ ਦੂਜੀ ਔਰਤ ਨਾਲ ਸੰਬੰਧ ਪਾ ਲਏ ਹਨ ਉਸਦੀ ਅਗੋਂ 11 ਸਾਲਾਂ ਦੀ ਲੜਕੀ ਹੈ। ਜਿਸ ਨੂੰ ਬਚਾਣ ਦਾ ਉਸ ਔਰਤ ਨੇ ਹਰ ਹੀਲਾ ਕੀਤਾ ਤੇ ਪਿਛਲੀ ਪਤਨੀ ਨੇ ਭੇਦ ਜ਼ਾਹਰ ਕਰ ਦਿੱਤਾ। ਇਹਨਾਂ ਤਿੰਨਾਂ ਲੜਕੀਆਂ ਵਿਚੋਂ ਕੇਵਲ ਵਿਚਕਾਰਲੀ ਆਪਣਾ ਜੀਵਨ ਠੀਕ ਕਰ ਸਕੀ ਹੈ ਅਤੇ ਬਾਕੀ ਦੋ ਜ਼ਿੰਦਗੀ ਦੀ ਉਲਝਣ ਵਿਚ ਕਿਤੇ ਸੈੱਟ ਨਹੀਂ ਹੋ ਸਕੀਆਂ।

ਕੋਰਟ ਨੇ ਇਸ ਟੀਚਰ ਪਿਓ ਨੂੰ 8 ਸਾਲਾਂ ਦੀ ਕੈਦ ਦੀ ਸਜ਼ਾ ਦਿੱਤੀ ਹੈ। ਜੱਜ ਦੇ ਰੀਮਾਰਕਸ ਸਨ ਕਿ "ਤੂੰ ਮਨੁੱਖ ਨਹੀਂ ਹੈਂ- ਕੋਈ ਦਰਿੰਦਾ ਹੀ ਹੋ ਸਕਦੈਂ।"



ਸਾਊਥਾਲ ਦੇ ਬ੍ਰਾਡਵੇ ਚੈਂਬਰ ਦੇ ਨਵੇਂ ਚੁਣੇ ਗਏ ਲੇਬਰ ਉਮੀਦਵਾਰ ਸ਼ੈਕ ਕੋਲੋ (45) ਜੋ ਜਿੱਤ ਦੀ ਖੁਸ਼ੀ ਵਿਚ ਲੋਕਾਂ ਦੇ ਸਲਾਮਾਂ ਦਾ ਜਵਾਬ ਦੇ ਰਹੇ ਹਨ। ਵਿਚਾਲੇ ਮਿ. ਨੋਲ ਕੀ ਖੜੇ ਹਨ। ਖੱਬੇ ਤੋਂ ਸੱਜੇ ਕੌਂਸਲਰ ਸਿੰਘ ਤੱਖਰ, ਕੌਂਸਲਰ ਖਾਰਾ ਸਿੰਘ ਦਿਆਲ, ਮਿ. ਨੋਲ, ਪਿਛਲੇ ਪਾਸੇ ਮਿ. ਖਾਬਰਾ (ਜੋ ਕੀਲਿੰਗਹਰਸਟ ਤੋਂ ਲੇਬਰ ਉਮੀਦਵਾਰ ਹਨ) ਨਾਲ ਹੀ ਦੂਜੇ ਉਮੀਦਵਾਰ ਮਿ. ਕ੍ਰਿਸ਼ਨ ਗੁਪਤਾ ਨੇ ਸੀਟ ਜਿੱਤਣ ਕੌਂਸਲਰ ਨੂੰ ਵਧਾਈ ਦਿੱਤੀ।

# ਪਤਨੀ ਨੂੰ ਮਾਰ ਕੇ ਲਾਸ਼ ਦੇ ਟੁਕੜੇ ਕਰ ਕੇ ਬਿੱਲੀ ਨੂੰ ਖਿਲਾਏ?

## ਦੋਸ਼ੀ ਪਤੀ ਦਾ ਅਦਾਲਤ 'ਚ ਹੈਰਾਨੀਜਨਕ ਬਿਆਨ

ਲੰਡਨ —— ਪਿਛਲੇ ਹਫ਼ਤੇ ਦੇ ਅਖ਼ਬਾਰਾਂ ਵਿਚ ਇਕ ਡਰਾਉਣੀ ਖ਼ਬਰ ਨੇ ਲੋਕਾਂ ਦਾ ਧਿਆਨ ਖਿੱਚਿਆ ਸੀ ਕਿ ਪਤੀ ਨੇ ਪਤਨੀ ਨੂੰ ਮਾਰ ਕੇ ਉਸਦੇ ਸਰੀਰ ਦੇ ਟੁਕੜੇ ਕੀਤੇ। ਫਿਰ ਉਹਨਾਂ ਨੂੰ ਹਾਂਡੀ ਵਿਚ ਪਕਾਇਆ ਤਾਂ ਜੋ ਉਸਦੀ ਮੌਤ ਦੀ ਉਘ ਸੁੱਘ ਵੀ ਨਾ ਨਿਕਲੇ।

ਇਸ ਕਹਾਣੀ ਦਾ ਪਤਾ ਸੋਮਵਾਰ ਕਰਾਊਨ ਕੋਰਟ ਅਤੇ ਓਲਡ ਬੇਲੀ ਵਿਚ ਪੂਰੀ ਤਰ੍ਹਾਂ ਚੁੱਪ ਅਤੇ ਸਹਿਮ ਸੀ। ਉਸਨੇ ਦੱਸਿਆ ਕਿ ਉਸ ਨੇ ਆਪਣੀ 27 ਸਾਲਾ ਪਤਨੀ ਦੀ ਲਾਸ਼ ਨੂੰ ਟਿਕਾਣੇ ਲਾਉਣ ਲਈ ਸਭ ਕੁਝ ਕੀਤਾ ਪਤੀ ਦਾ ਨਾਂ ਪੈਰੀ ਹੈ ਅਤੇ ਪਤਨੀ ਦਾ ਨਾਂ ਸੀ ਅਰਮੰਡਾ। ਉਸਨੂੰ ਵਕੀਲ ਨੇ ਪੁੱਛਿਆ ਕਿ ਕੀ ਤੂੰ ਪਤਨੀ ਦੇ ਮਾਸ ਦਾ ਕੋਈ ਟੁਕੜਾ ਪਕਾ ਕੇ ਬਿੱਲੀ ਨੂੰ ਵੀ ਖੁਆਇਆ ਸੀ। ਉੱਤਰ ਵਿਚ ਪਤੀ ਨੇ ਨਾਂਹ ਕਿਹਾ।

ਕਤਲ ਤੋਂ ਬਾਅਦ ਇਸ ਜੋੜੇ ਦੇ ਮਕਾਨ ਵਿਚ ਆਉਣ ਵਾਲੇ ਪੁਲਸ ਅਫ਼ਸਰਾਂ ਦਾ ਕਹਿਣਾ ਹੈ ਕਿ ਪੈਰੀ ਨੇ ਪਤਨੀ ਦਾ ਮਾਸ ਪਕਾਉਣ ਤੋਂ ਬਾਅਦ ਕੁਝ ਪਤਨੀ ਨੂੰ ਵੀ ਖੁਆਇਆ ਸੀ। ਪਰ ਕੋਰਟ ਵਿਚ ਪੈਰੀ ਨੇ ਇਸ ਗੱਲ ਤੋਂ ਇਨਕਾਰ ਕੀਤਾ। ਇਸ ਤੋਂ ਪਹਿਲਾਂ ਉਸਨੇ ਪਤਨੀ ਅਰਮੰਡਾ ਨੂੰ ਕਤਲ ਕਰਨ ਤੋਂ ਵੀ ਇਨਕਾਰ ਕੀਤਾ ਸੀ ਉਸਦਾ ਕਹਿਣਾ ਸੀ ਕਿ ਉਸਦੀ ਪਤਨੀ ਨੇ ਉਸ ਨਾਲ ਝਗੜ ਕੇ ਚਾਕੂ ਚੁਕਿਆ ਤੇ ਆਪਣੀ ਧੌਣ ਕਟ ਲੈਣ ਦੀ ਧਮਕੀ ਦਿੱਤੀ ਸੀ। ਜਦੋਂ ਉਹ ਉਸ ਤੋਂ ਚਾਕੂ ਖੋਹਣ ਲੱਗਾ ਤਾਂ ਉਸਦਾ (ਪਤਨੀ) ਦਾ ਗਲਾ ਘੁਟਿਆ ਗਿਆ ਤੇ ਉਸਦੀ ਮੌਤ ਹੋ ਗਈ। ਪੈਰੀ ਨੇ ਦੱਸਿਆ ਕਿ ਇਸ ਘਟਨਾ ਤੋਂ ਪਹਿਲਾਂ ਅਰਮੰਡਾ ਨੇ ਆਪਣੇ ਗਵਾਂਢੀ ਨਾਲ ਆਪਣੇ ਸਬੰਧਾਂ ਦਾ ਇਕਬਾਲ ਕੀਤਾ ਸੀ। ਪੈਰੀ ਦੇ ਪੁੱਛਣ ਤੇ ਦੋਵਾਂ ਵਿਚਾਲੇ ਤਕਰਾਰ ਹੋ ਗਈ ਤਾਂ ਪਤਨੀ ਨੇ ਤਲਾਕ ਨਾਮਾ ਲਿਖਣਾ ਸ਼ੁਰੂ ਕਰ ਦਿੱਤਾ। ਪੈਰੀ ਨੇ ਕਿਹਾ-ਉਸਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਅਰਮੰਡਾ ਦੇ ਗਵਾਂਢੀ ਨਾਲ ਸਬੰਧ ਹੋ ਸਕਦੇ ਹਨ। ਇਸੇ ਦੌਰਾਨ ਪਤਨੀ ਕਮਰੇ ਵਿਚੋਂ ਜਾ ਕੇ ਚਾਕੂ ਲੈ ਆਈ। ਪੈਰੀ ਨੇ ਆਪਣੇ ਬਿਆਨ ਵਿਚ ਕਿਹਾ - ਮੈਂ ਉਸ ਪਾਸੋਂ ਚਾਕੂ ਖੋਹਣ ਦਾ ਯਤਨ ਕੀਤਾ ਉਹ ਮੈਨੂੰ ਚਾਕੂ ਮਾਰਨ ਦੀ ਕੋਸ਼ਿਸ਼ ਕਰ ਰਹੀ ਸੀ। ਮੈਂ ਉਸਦੇ ਮੂੰਹ ਉੱਤੇ ਮੁੱਕੇ ਮਾਰੇ। ਮੈਂ ਪਾਗਲ ਹੋ ਗਿਆ ਸਾਂ ... ਫਿਰ ਉਦੋਂ ਪਤਾ ਲੱਗਾ ਜਦੋਂ ਮੈਨੂੰ ਹੋਸ਼ ਹੋ ਪਰੇ ਨੂੰ ਧੱਕ ਪਈ। ਮੇਰੇ ਹਥ ਉਸਦੇ ਗਲੇ ਦੁਆਲੇ ਸਨ। ਮੈਂ ਘਬਰਾ ਗਿਆ ਸਾਂ। ਮੇਰੀ ਪਤਨੀ ਸਾਹ ਨਹੀਂ ਲੈ ਰਹੀ ਸੀ। ਮੈਂ ਉਸਨੂੰ ਸਾਹ ਦਵਾਉਣ ਦੇ ਯਤਨ ਕੀਤੇ। ਉਸਦੇ ਨੱਕ ਵਿਚੋਂ ਖੂਨ ਵਹਿ ਰਿਹਾ ਸੀ। ਜੋ ਮੇਰੇ ਮੂੰਹ ਤੇ ਕਪੜਿਆਂ ਨੂੰ ਵੀ ਲੱਗ ਗਿਆ। ਖੂਨ ਕਾਰਪੈਟ ਉੱਤੇ ਡਿੱਗ ਰਿਹਾ ਸੀ। ਫਿਰ ਮੈਂ ਗੈਰਜ ਵਿਚੋਂ ਬੋਰਾ ਚੁਕਿਆ ਤੇ ਲਾਸ਼ ਕਾਰ ਵਿਚ ਰੱਖ ਕੇ ਬਾਹਰ ਨਿਕਲ ਗਿਆ। ਕਾਹਲੀ ਵਿਚ ਸਾਂ। ਮੁੜ ਕੇ ਬੱਚੀ ਨੂੰ ਸਕੂਲ ਛੱਡ ਕੇ ਆਉਣਾ ਸੀ। ਕਾਰ ਵਿਚੋਂ ਲਾਸ਼ ਕਢ ਕੇ ਮੈਂ ਖੁਲ੍ਹੇ ਮੈਦਾਨ ਵਿਚ ਘਾਹ ਵਿਚ ਸੁਟ ਦਿੱਤੀ ਤੇ ਘਰ ਆ ਕੇ ਬੱਚੀ ਨੂੰ ਸਕੂਲ ਛੱਡ ਆਇਆ। ਜਦੋਂ ਮੈਂ ਕਾਰਪੈਟ ਤੇ ਖੂਨ ਧੋ ਰਿਹਾ ਸੀ ਤਾਂ ਬੱਚੀ ਆਪਣੀ ਸਹੇਲੀਆਂ ਸਮੇਤ ਆ ਗਈ। ਫਿਰ ਰਾਤ ਮੈਂ ਬੱਚੀ ਨੂੰ ਦੋਸਤ ਦੇ ਘਰ ਛੱਡਿਆ ਤੇ ਦੁਬਾਰਾ ਲਾਸ਼ ਚੁਕਣ ਚਲਾ ਗਿਆ। ਕਿਉਂਕਿ ਖਤਰਾ ਸੀ। ਲੋਕਾਂ ਨੂੰ ਪਤਾ ਲੱਗ ਜਾਏਗਾ। ਲਾਸ਼ ਘਰ ਲਿਆ ਕੇ ਬਾਥਰੂਮ ਵਿਚ ਉਸਦੇ ਟੁਕੜੇ ਕੀਤੇ। ਇਹ ਖਿਆਲ ਸੀ

# ਯੂ.ਕੇ. ਵਿਚ ਹਰ ਰੋਜ਼ ਸਿਗਰਟ ਪੀਣ ਨਾਲ 3 ਸੌ ਬੰਦੇ ਮਰਦੇ ਹਨ

ਲੰਡਨ —— ਨਵੇਂ ਅੰਕੜਿਆਂ ਵਿਚ ਦੱਸਿਆ ਗਿਆ ਹੈ ਕਿ ਬਰਤਾਨੀਆ ਵਿਚ ਹਰ ਘੰਟੇ ਵਿਚ ਤਮਾਕੂ ਪੀਣ ਨਾਲ ਪੈਦਾ ਹੋਈਆਂ ਬੀਮਾਰੀਆਂ ਕਾਰਨ 12 ਵਿਅਕਤੀ ਮਰਦੇ ਹਨ। ਹੈਲਥ ਐਜੂਕੇਸ਼ਨ ਅਥਾਰਟੀ ਦੀ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਤਮਾਕੂ ਪੀਣ ਨਾਲ ਬਰਤਾਨੀਆਂ ਵਿਚ ਹਰ ਰੋਜ਼ ਤਿੰਨ ਸੌ ਵਿਅਕਤੀਆਂ ਦੀ ਮੌਤ ਹੋ ਜਾਂਦੀ ਹੈ। ਨੈਸ਼ਨਲ ਹੈਲਥ ਸਰਵਿਸ ਵਾਲਿਆਂ ਨੂੰ ਲੋਕਾਂ ਨੂੰ ਤਮਾਕੂ ਤੋਂ ਬਚਾਉਣ ਲਈ ਹਰ ਸਾਲ 437 ਮਿਲੀਅਨ ਪੌਂਡ ਖਰਚ ਕਰਨਾ ਪੈਂਦਾ ਹੈ।

ਇਸ ਤਬਾਹੀ ਤੋਂ ਲੋਕਾਂ ਨੂੰ ਬਚਾਉਣ ਲਈ ਅਧਿਕਾਰੀਆਂ ਦਾ ਖਿਆਲ ਹੈ ਕਿ 1995 ਤੱਕ ਸਿਗਰਟਾਂ ਦੀ ਕੀਮਤ ਵਧਾਈ ਜਾਣੀ ਚਾਹੀਦੀ ਹੈ। ਥੋੜ੍ਹੇ ਸਿਗਰਟਾਂ ਦੀ ਕੀਮਤ 3 ਪੌਂਡ ਕਰ ਦਿੱਤੀ ਜਾਏਗੀ। ਇਸੇ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਤਮਾਕੂ ਪੀਣ ਨਾਲ ਹਰ ਸਾਲ 2 ਲੱਖ 65 ਹਜ਼ਾਰ ਵਿਅਕਤੀ ਹਸਪਤਾਲਾਂ ਵਿਚ ਦਾਖਲ ਹੁੰਦੇ ਹਨ।

---

ਵਾਰਾਣਸੀ —— ਦਵਾਰਕਾ ਪੀਠ ਦੇ ਜਗਤਗੁਰੂ ਸ਼ੰਕਰਾਚਾਰੀਆ ਸਵਾਮੀ ਸਰੂਪ ਆਨੰਦ ਸਰਸਵਤੀ ਨੇ ਸ਼ਿਵ ਸੈਨਾ ਦੇ ਕਾਰਕੁੰਨਾਂ ਵਲੋਂ 30 ਅਕਤੂਬਰ ਨੂੰ ਬੰਬਈ ਵਿਚ ਪੱਤਰਕਾਰਾਂ ਤੇ ਕੀਤੇ ਹਮਲੇ ਦੀ ਨਿੰਦਾ ਕੀਤੀ ਹੈ।

---

+ ਮੈਨੂੰ ਖਿਆਲ ਕਰ ਰਿਹਾ ਸਾਂ ਕਿ ਪਤਾ ਲੱਗ ਜਾਣ ਤੇ ਕੀ ਹੋਵੇਗਾ। ਫਿਰ ਟੁਕੜੇ ਓਵਨ ਉੱਤੇ ਪਕਾਏ ਤਾਂ ਜੋ ਇਹਨਾਂ ਨੂੰ ਟਿਕਾਣੇ ਲਾ ਸਕਾਂ।"

ਵਕੀਲ ਦੇ ਪੁੱਛਣ ਤੇ ਪੈਰੀ ਨੇ ਕਿਹਾ-ਮੈਂ ਪਤਨੀ ਨੂੰ ਪਿਆਰ ਕਰਦਾ ਸਾਂ ਪਰ ਜੋ ਕੁਝ ਹੋਇਆ ਗੁੱਸੇ ਵਿਚ ਹੋਇਆ। ਮੈਨੂੰ ਨਹੀਂ ਪਤਾ ਕਿਵੇਂ ਹੋ ਗਿਆ...ਮੈਂ ਸ਼ਰਮਿੰਦਾ ਹਾਂ

ਰੂਪਰਾਏ ਪਰਿਵਾਰ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਨ ਦੀ ਲੱਖ ਲੱਖ ਵਧਾਈ ਹੋਵੇ।





# SHERON LTD.T/A

ALL TYPE OF BUILDING METERIALS-BRASS WEAR, ELECTRICAL, PLUMBING, IRON MONGER, TIMBER, SAND, CEMENT, BRICKS, BLOCKS, SHEET TIN METRIAL.

LONDON BUILDER MERCHENTS
45-47 TOWER BRIDGE ROAD,
LONDON S.E.1
071-403 3480/5033
Fax. 071-403 5168

LONDON BUILDER MERCHENTS
13-15 FORDHAMAN ST.,
LONDON E.1
071-247 4800

---

ਸੇਖੋਂ ਪਰਿਵਾਰ ਵਲੋਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਦਿਵਸ ਦੀ ਸਾਰੇ ਜਗਤ ਨੂੰ ਵਧਾਈ





ਮੈਨੇਜਿੰਗ ਡਾਇਰਕੈਟਰ-ਸਰਵਣ ਸਿੰਘ ਸੇਖੋ

## ਕੈਨੀਆ ਕੋਚ ਇੰਡਸਟਰੀਜ਼ ਲਿਮਿਟਿਡ-ਨੈਰੋਬੀ

ਜਿਸ ਨੂੰ ਸਾਰੇ ਕੇਨੀਆ ਵਿਚ ਕੋਚਾਂ ਬਣਾ ਕੇ ਸਪਲਾਈ ਕਰਨ ਦਾ ਮਾਣ ਪ੍ਰਾਪਤ ਹੈ।

KCI
AN EMERGING EXCELLENCE

KENYA COACH INDUSTRIES LIMITED
GM APPOINTED ISUZU VEHICLE DEALER
PO BOX 18354 NAIROBI FAX 540902

SALES 555188 552653



SERVICE 553770 553778



SPARES 554390 554393

# ਲੇਬਰ ਪਾਰਟੀ ਕਸ਼ਮੀਰ 'ਚ ਬਦੇਸ਼ੀ ਦਖਲ ਤੇ ਤਸ਼ਦਦ ਦੀ ਨਖੇਧੀ ਕਰੇ

## ਉਚ ਪਧਰੀ ਭਾਰਤੀ ਵਫਦ ਵਲੋਂ ਮੈਮੋਰੰਡਮ

ਬਰਮਿੰਘਮ —— ਪਿਛਲੇ ਦਿਨੀਂ ਕੁਝ ਨਾਮੀ ਭਾਰਤੀ ਜਥੇਬੰਦੀਆਂ ਦੇ ਲੀਡਰਾਂ ਦਾ ਇਕ ਵਫਦ ਨੇ ਲੇਬਰ ਪਾਰਟੀ ਦੇ ਡਿਪਟੀ ਲੀਡਰ ਮਿ. ਹੈਟਰਸਲੇ (ਐਮ ਪੀ) ਨੂੰ ਇਕ ਮੈਮੋਰੰਡਮ ਦਿੱਤਾ ਜਿਸ ਵਿਚ ਲੇਬਰ ਪਾਰਟੀ ਦੇ ਲੀਡਰਾਂ ਦੇ ਭਾਰਤ ਵਿਰੋਧੀ ਬਿਆਨਾਂ ਦੇ ਖਿਲਾਫ ਪ੍ਰੋਟੈਸਟ ਕੀਤਾ ਅਤੇ ਪਾਰਟੀ ਦੀਆਂ ਨੀਤੀਆਂ ਨੂੰ ਦਰੁਸਤ ਕਰਨ ਦੀ ਅਪੀਲ ਕੀਤੀ। ਵਫਦ ਵਿਚ ਇੰਡੀਅਨ ਓਵਰਸੀਜ਼ ਕਾਂਗਰਸ ਦੇ ਪ੍ਰਧਾਨ ਮਿ. ਮੁਹਿੰਦਰ ਸਿੰਘ ਗਿੱਲ, ਇੰਡੀਆ ਕੱਲਬ ਦੇ ਪ੍ਰਧਾਨ ਮਿ. ਹਰਬੰਸ ਸਿੰਘ, ਸੰਤ ਨਿਰੰਕਾਰੀ ਮੰਡਲ ਦੇ ਜਨਰਲ ਸਕੱਤਰ ਮਿ. ਹਰਮੁਹਿੰਦਰ ਸਿੰਘ ਅਤੇ ਫੈਡਰੇਸ਼ਨ ਆਫ ਇੰਡੀਆ ਆਰਗੇਨਾਈਜੇਸ਼ਨ ਯੂ ਕੇ ਦੇ ਪ੍ਰਧਾਨ ਜੀ ਐਸ ਖਾਮੋ ਸ਼ਾਮਲ ਸਨ।

ਵਫਦ ਵਲੋਂ ਜਾਰੀ ਕੀਤੇ ਗਏ ਮੈਮੋਰੰਡਮ ਵਿਚ ਕਿਹਾ ਕਿ ਬਰਤਾਨੀਆਂ ਵਿਚ ਵਸਦੇ ਭਾਰਤੀਆਂ ਨੂੰ ਲੇਬਰ ਲੀਡਰ ਮਿ. ਜੀ ਕਾਫਮੈਨ ਦਾ ਕਸ਼ਮੀਰ ਬਾਰੇ ਬਿਆਨ ਪੜ੍ਹ ਕੇ ਬਹੁਤ ਦੁੱਖ ਹੋਇਆ ਹੈ। ਅਜਿਹਾ ਬਿਆਨ ਭਾਰਤ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਹੈ ਅਤੇ ਇਹ ਬਰਤਾਨੀਆਂ ਵਿਚ ਵਸਦੀ ਏਸ਼ੀਅਨ ਕਮਿਊਨਿਟੀ ਨੂੰ ਵੰਡਣ ਦਾ ਕਾਰਨ ਬਣਦਾ ਹੈ ਅਤੇ ਏਸ਼ੀਅਨ ਲੋਕਾਂ ਵਿਚ ਆਪਸੀ ਤਲਖੀ ਪੈਦਾ ਕਰਦਾ ਹੈ।

ਮੈਮੋਰੰਡਮ ਵਿਚ ਕਿਹਾ ਹੈ ਕਿ ਜਿਥੋਂ ਤੱਕ ਬਰਤਾਨੀਆਂ ਵਿਚ ਵਸਦੇ ਭਾਰਤੀਆਂ ਦਾ ਸਬੰਧ ਹੈ ਅਤੇ ਜਿਥੋਂ ਤੱਕ ਭਾਰਤ ਦਾ ਸਬੰਧ ਹੈ ਕਸ਼ਮੀਰ ਨੂੰ ਉਹ ਭਾਰਤ ਦਾ ਅਟੁੱਟ ਅੰਗ ਸਮਝਦੇ ਹਨ। ਕਿਉਂਕਿ 26 ਅਕਤੂਬਰ 1947 ਨੂੰ ਕਸ਼ਮੀਰ ਦੇ ਹਾਕਮਾਂ ਨੇ ਕਸ਼ਮੀਰ ਦਾ ਭਾਰਤ ਨਾਲ ਇਲਹਾਕ ਕਰ ਦਿਤਾ ਸੀ ਅਤੇ ਉਸ ਸਮੇਂ ਦੇ ਮਾਊਂਟ ਬੈਟਨ ਨੇ ਵੀ ਇਸ ਇਲਹਾਕ ਨੂੰ ਮੰਨਿਆ ਸੀ। ਜੇਕਰ ਕੋਈ ਹਮਲਾਵਰ ਹੈ ਤਾਂ ਉਹ ਪਾਕਿਸਤਾਨ ਹੈ ਜਿਸ ਨੇ ਕਸ਼ਮੀਰ ਦਾ 2/5 ਹਿਸਾ ਗੈਰ ਕਾਨੂੰਨੀ ਤੌਰ ਤੇ ਅਤੇ ਮਜ਼ਹਬ ਦੇ ਨਾਂ ਉੱਤੇ ਸਾਂਭ ਰਖਿਆ ਹੈ। ਦੁਨੀਆਂ ਜਾਣਦੀ ਹੈ ਕਿ ਇਸ ਸਮੇਂ ਭਾਰਤ ਵਿਚ ਮੁਸਲਮਾਨ ਭਾਈਚਾਰੇ ਦੀ ਗਿਣਤੀ ਪਾਕਿਸਤਾਨ ਦੀ ਮੁਸਲਮ ਆਬਾਦੀ ਨਾਲੋਂ ਵੀ ਵੱਧ ਹੈ। ਜਿਥੋਂ ਤੱਕ ਮਜ਼ਹਬ ਦੇ ਨਾਂ ਉੱਤੇ ਲੋਕਾਂ ਦੀ ਵੰਡ ਕਰਨ ਦਾ ਸਬੰਧ ਹੈ ਬੰਗਲਾ ਦੇਸ਼ ਦੀ ਹੋਂਦ ਇਸਨੂੰ ਰੱਦ ਕਰ ਚੁਕੀ ਹੈ।

ਲੇਬਰ ਲੀਡਰ ਮਿ. ਹੈਟਰਸਲੇ ਨੂੰ ਪੇਸ਼ ਕੀਤੇ ਗਏ ਮੈਮੋਰੰਡਮ ਵਿਚ ਕਿਹਾ ਗਿਆ ਹੈ ਕਿ ਡੈਮੋਕਰੇਸੀ ਬਾਰੇ ਜੋ ਕਿਸੇ ਨੂੰ ਭੁਲੇਖਾ ਹੋਵੇ ਤਾਂ ਉਹ ਇਤਿਹਾਸ ਬਾਰੇ ਜਾਣਕਾਰੀ ਲੈ ਸਕਦਾ ਹੈ। ਅਸੀਂ ਸਮਝਦੇ ਹਾਂ ਕਿ ਤਕ ਲੇਬਰ ਪਾਰਟੀ ਦੇ ਸਮਰਥਕ ਹਨ ਹੁਣ ਅਸੀਂ ਲੇਬਰ ਪਾਰਟੀ ਪਾਸੋਂ ਮੰਗ ਕਰਦੇ ਹਾਂ ਕਿ ਉਹ ਕਸ਼ਮੀਰ ਵਿਚ ਹੋ ਰਹੇ ਅਤੇ ਉਸ ਤਸ਼ਦਦ ਦੇ ਅੱਤਵਾਦ ਦਾ ਵਿਰੋਧ ਕਰੇ ਜੋ ਵਿਦੇਸ਼ੀ ਮਿਲਵਰਤਣ ਨਾਲ ਕੀਤਾ ਜਾ ਰਿਹਾ ਹੈ। ਇਸ ਹਕੀਕਤ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ ਕਿ ਕਸ਼ਮੀਰ ਤੇ ਪੰਜਾਬ ਵਿਚ ਤਸ਼ਦਦ ਦੀਆਂ ਘਟਨਾਵਾਂ ਪਿਛੇ ਪਾਕਿਸਤਾਨ ਦਾ ਹਥ ਹੈ। ਹਾਲਾਤ ਮੰਗ ਕਰਦੇ ਹਨ ਕਿ ਲੇਬਰ ਪਾਰਟੀ ਇਸ ਤਸ਼ਦਦ ਤੇ ਭਾਰਤ ਵਿਚ ਇਸ ਬਦੇਸ਼ੀ ਦਖਲ ਦਾ ਵਿਰੋਧ ਕਰੇ।

ਵਫਦ ਨੇ ਕਿਹਾ ਕਿ ਬਰਤਾਨੀਆਂ ਵਿਚ ਰਹਿੰਦੇ ਭਾਰਤੀ ਬਿਨਾਂ ਧਰਮ, ਨਸਲ, ਤੇ ਰੰਗ ਦੇ ਵਿਤਕਰੇ ਦੇ ਕਸ਼ਮੀਰ ਬਾਰੇ ਇਕਰਾਇ ਹਨ ਤੇ ਇਸ ਨੂੰ ਭਾਰਤ ਦਾ ਅੰਗ ਸਮਝਦੇ ਹਨ। ਅੰਤ ਵਿਚ ਵਫਦ ਨੇ ਲੇਬਰ ਲੀਡਰਸ਼ਿਪ ਨੂੰ ਅਪੀਲ ਕੀਤੀ ਹੈ ਕਿ ਉਹ ਭਾਰਤੀਆਂ ਦੇ ਸਟੈਂਡ ਨੂੰ ਜਾਣੇ ਕਿਉਂਕਿ ਅਸੀਂ ਨਹੀਂ ਚਾਹੁੰਦੇ ਕਿ ਭਾਰਤੀ ਲੇਬਰ ਪਾਰਟੀ ਦੀ ਹਮਾਇਤ ਕਰਨਾ ਛੱਡ ਦੇਣ।

## ISLES ਵਲੋਂ ਦੀਵਾਲੀ ਸਮਾਰੋਹ

ਸਾਊਥਾਲ —— ਬ੍ਰਿਟਿਸ਼ ISLES ਪੰਜਾਬੀ ਮੁਸਾਫਿਰੀ ਵਲੋਂ 16 ਨਵੰਬਰ ਨੂੰ ਸੀ ਐਂਡ ਐਲ ਲਈਜ਼ਰ ਸੈਂਟਰ ਵਿਖੇ ਦੀਵਾਲੀ ਸਮਾਰੋਹ ਕੀਤਾ ਗਿਆ ਜਿਸ ਵਿਚ ਢਾਈ ਸੌ ਦੇ ਕਰੀਬ ਲੋਕੀ ਸ਼ਾਮਲ ਹੋਏ। ਨਾਚ ਗਾਣੇ ਦਾ ਵਧੀਆ ਪ੍ਰੋਗਰਾਮ ਵਿਖਾਇਆ ਗਿਆ। ਤਸਵੀਰ ਵਿਚ ਬੈਠੇ ਹਨ ਮਿਸਿਜ਼ ਸੁਮਨ ਭਾਰਗਵ, ਮਿਸਿਜ਼ ਮਹਿਤਾ, ਮਿ. ਆਰ ਐਲ ਮਹਿਤਾ (ਪ੍ਰਧਾਨ) ਮਿ. ਕੇ ਵੀ ਰਾਜਨ (ਡਿ: ਹਾਈ ਕਮਿਸ਼ਨਰ ਆਫ ਇੰਡੀਆ) ਮਿ. ਕੁਲੇਸ਼ ਭਾਰਗਵ (ਜਨ: ਸਕੱਤਰ) ਅਤੇ ਮਿਸਿਜ਼ ਰਾਜਨ। ਮੁਸਾਫਿਰੀ ਵਲੋਂ ਕੌਂਸਰ ਦੇ ਮਰੀਜ਼ ਇਕ ਭਾਰਤੀ ਬੱਚੇ ਦੀ ਮਦਦ ਲਈ ਦੋ ਸੌ ਪੰਜ ਦਿੱਤੇ ਗਏ।

ਨਵੀਂ ਦਿੱਲੀ —— ਉੱਘੇ ਹਿੰਦੀ ਅਭਿਨੇਤਾ ਰਾਜ ਬੱਬਰ ਨੇ ਸਿਆਸਤ ਵਿਚ ਸ਼ਾਮਲ ਹੋਣ ਅਤੇ ਲੋਕ ਸਭਾ ਵਿਚ ਚੋਣਾਂ ਲੜਨ ਤੋਂ ਇਨਕਾਰ ਕੀਤਾ

## ਮਿ. ਸੀ ਟੀਵੇਸ਼ਵਰ ਏਅਰ ਇੰਡੀਆ ਦੇ ਨਵੇਂ ਚੇਅਰਮੈਨ

ਲੰਡਨ —— ਏਅਰ ਇੰਡੀਆ ਦੇ ਨਵੇਂ ਚੇਅਰਮੈਨ ਅਤੇ ਮੈਨੇਜਿੰਗ ਡਾਇਰੈਕਟਰ ਮਿ. ਟਵੇਸ਼ਵਰ ਨੇ ਆਪਣੇ ਅਹੁਦੇ ਦਾ ਚਾਰਜ ਲੈ ਲਿਆ ਹੈ। ਇਸ ਤੋਂ ਪਹਿਲਾਂ ਉਹ ਪ੍ਰਾਈਵੇਟ ਸੈਕਟਰ ਦੀ ਐਗਜ਼ੈਕਟਿਵ ਮੈਂਬਰ ਅਤੇ ਬੋਰਡ ਆਫ ਇੰਡੀਅਨ ਏਅਰਲਾਈਨਜ਼ ਅਤੇ ਟੂਰਿਜ਼ਮ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਮੈਂਬਰ ਸਨ। ਇੰਡੀਅਨ ਇਨਸਟੀਚਿਊਟ ਆਫ ਟੈਕਨਾਲੋਜੀ ਨਵੀਂ ਦਿੱਲੀ ਤੋਂ 1968 ਵਿਚ ਗਰੈਜੂਏਸ਼ਨ ਕਰਨ ਬਾਅਦ ਉਹਨਾਂ ਨੇ ਆਪਣਾ ਕੈਰੀਅਰ ITC ਵਜੋਂ ਸ਼ੁਰੂ ਕੀਤਾ ਸੀ। ਉਹਨਾ ਹੋਟਲ ਟੂਰਿਜ਼ਮ ਸਨਅਤ ਬਾਰੇ ਭਰਪੂਰ ਜਾਣਕਾਰੀ ਤੇ ਤਜਰਬਾ ਹੈ।

## ਮਾਤ ਭਾਸ਼ਾਵਾਂ ਦੀ ਪੜ੍ਹਾਈ ਸਬੰਧੀ ਕਾਨਫਰੰਸ

ਕਾਵੈਂਟਰੀ —— ਇਹ ਕਾਨਫਰੰਸ ਨੈਸ਼ਨਲ ਕੌਂਸਲ ਫਾਰ ਮਦਰ ਟੰਗ ਟੀਚਿੰਗ ਵਲੋਂ ਸ਼ਨਿਚਰਵਾਰ 7 ਦਸੰਬਰ 1991 ਨੂੰ ਲੈਂਗਲੀ ਟੀਚਰਜ਼ ਸੈਂਟਰ ਕੈਂਮਨ ਹੇਲ ਰੋਡ ਵਿਖੇ ਹੋ ਰਹੀ ਹੈ। ਇਸ ਕਾਨਫਰੰਸ ਵਿਚ ਨੈਸ਼ਨਲ ਕਰੀਕੁਲਮ ਅਨੁਸਾਰ ਮਾਤ ਭਾਸ਼ਾ ਦੀ ਪੜ੍ਹਾਈ ਦੇ ਵੱਖ ਵੱਖ ਪੱਖਾਂ ਤੇ ਵਿਚਾਰ ਕੀਤੀ ਜਾਵੇਗੀ।

ਨੈਸ਼ਨਲ ਕਰੀਕੁਲਮ ਵਿਚ 19 ਭਾਸ਼ਾਵਾਂ ਦੀ ਵਿਵਸਥਾ ਕੀਤੀ ਗਈ ਹੈ ਜਿਹਨਾਂ ਵਿਚ ਪੰਜਾਬੀ, ਉਰਦੂ, ਹਿੰਦੀ, ਗੁਜਰਾਤੀ, ਆਦਿ ਵੀ ਸ਼ਾਮਲ ਹਨ। ਸੈਕੰਡਰੀ ਸਕੂਲਾਂ ਵਿਚ ਭਾਸ਼ਾਵਾਂ ਪੜ੍ਹਨ ਸਮੇਂ ਵਿਦਿਆਰਥੀ ਕੇਵਲ ਇਹਨਾਂ ਭਾਸ਼ਾਵਾਂ ਵਿਚੋਂ ਹੀ ਚੋਣ ਕਰ ਸਕਦੇ ਹਨ। ਇਸ ਕਾਨਫਰੰਸ ਦਾ ਮਨੋਰਥ ਸਾਡੇ (ਘੱਟ ਗਿਣਤੀ ਦੇ) ਵਿਦਵਾਨਾਂ, ਅਧਿਆਪਕਾਂ ਅਤੇ ਮਾਪਿਆਂ ਨੂੰ ਇਕਠੇ ਹੋ ਕੇ ਵਿਚਾਰ ਕਰਨ ਦਾ ਮੌਕਾ ਪ੍ਰਦਾਨ ਕਰਨਾ ਹੈ।

ਹੋਰ ਜਾਣਕਾਰੀ ਲਈ ਜੁਝਾਰ ਸਿੰਘ ਗਿੱਲ ਨਾਲ ਟੈਲੀਫੋਨ 0203-412087 ਰਾਹੀ ਸੰਪਰਕ ਪੈਦਾ ਕਰੋ।

ਪਨੇਸਰ ਪਰਿਵਾਰ ਵਲੋਂ

# ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਪੁਰਬ ਦੀਆਂ ਸਭ ਨੂੰ ਵਧਾਈਆਂ ਹੋਣ



HIS HOLINESS SATGURU JAGJIT SINGH JI

ਇੰਪੋਰਟ, ਐਕਸਪੋਰਟ ਅਤੇ ਮਾਰਕੀਟਿੰਗ ਦੀਆਂ ਸਾਡੀਆਂ ਸੇਵਾਵਾਂ ਦੀ ਯੂ.ਕੇ. ਭਰ ਵਿਚ ਧੁੰਮ ਹੈ।



## ELANE LIMITED

*T/A RAJA SAHIB MARKETING*

IMPORT · EXPORT · MARKETING

Mr. KEWAL PANESSAR

22 MALFORD GROVE
SOUTH WOODFORD
LONDON E.18 2DX

*Telephone:* 01-989 6395 *Fax:* 01-989 6395

ਘਰਾਂ ਦੀਆਂ ਤਾਕੀਆਂ, ਦਰਵਾਜ਼ੇ, ਪੈਟੀਓਜ਼ ਆਦਿ ਨਵੇਂ ਪੁਆਵੋ ਅਤੇ 25 ਫੀਸਦੀ ਮੁੱਲ ਘੱਟ ਦਿਓ।

See our UPVC (German) windows at:

- 322-324-326 Park Avenue, SOUTHALL
- 10-12 Parkmead Road, PERIVALE
- Best Way Road, ACTON W3
- 2 Heather Park TWICKENHAM
- 10C Old Rd. WEST GRAVESEND KENT
- 61 Pelham Road South, GRAVESEND KENT
- 26 Franklin Ave. SLOUGH
- 83 Granville Ave. SLOUGH
- 15 Canada Road, SLOUGH
- 15 Gardyn Road, MAIDENHEAD

WINDOWS




SLOUGH (0753) 539248

WE FABRICATE & INSTALL SHOP FRONTS SHUTTERS & GRILLS

■ LOFT INSULATION ■ CENTRAL HEATING ■ DOUBLE GLAZING

---

## SUBSCRIPTION RATES

# PUNJABI DARPAN
# ਪੰਜਾਬੀ ਦਰਪਣ

Punjabi Weekly

| | ਵਿਅਕਤੀਗਤ | ਸੰਸਥਾ |
|---|---|---|
| ਯੂ.ਕੇ.ਸਲਾਨਾ | 40 ਪੌਂਡ | 45 ਪੌਂਡ |
| ਯੂ.ਕੇ. ਛਿਮਾਹੀ | 21 ਪੌਂਡ | 23 ਪੌਂਡ |
| ਯੂਰਪ ਸਾਲਾਨਾ | 50 ਪੌਂਡ | 55 ਪੌਂਡ |
| ਯੂਰਪ ਛਿਮਾਹੀ | 26 ਪੌਂਡ | 28 ਪੌਂਡ |
| ਇੰਡੀਆ ਸਾਲਾਨਾ | 60 ਪੌਂਡ | 65 ਪੌਂਡ |

ਪੋਸਟਲ ਆਰਡਰ ਜਾਂ ਚੈਕ ਪੰਜਾਬੀ ਦਰਪਣ ਦੇ ਨਾਮ ਭੇਜੇ ਜਾਣ। ਯੂਰਪ ਜਾਂ ਇੰਡੀਆ ਤੋਂ ਕਿਸੇ ਹੋਰ ਕਰੰਸੀ ਵਿਚ ਚੰਦਾ ਭੇਜਣ ਲਈ ...

Punjabi Darpan 36 Trent Avenue, W5 4TL.

Telephone : 081-579 2091

---

# MILAN MARRIAGE BUREAU

Best Partner for and of any Nationality, Religion.

Caste, Age and Marital Status.

Clients in: England, Guyana, Pakistan, India, Canada, Maritius, Saudi Arabia, Scotland, West Germany, Nigeria, South Africa, Tanzania, Seychells, Ireland, Wales, Malaysia, America etc.

Specialist in Sikh Marriages.

For further details send S.A.E.

Tel: 081-310-6348 (Day) answering Machine Messages.

Personal Contact: 7pm to 10pm

Managing Partner
Parmjit Kaur
14 Throwley Close
Abbey Wood
London SE2 9LB



---

# ਕਿੰਗਜ਼ਵੇ ਤੰਦੂਰੀ ਹੰਸਲੋ

ਦੇ ਨੈਣ ਨਕਸ਼ ਬਦਲ ਦਿੱਤੇ ਗਏ ਹਨ

ਰੈਸਟੋਰੈਂਟ ਨੂੰ ਖੁਲ੍ਹਾ ਡੁਲ੍ਹਾ ਬਣਾ ਕੇ ਨਵਾਂ ਫਰਨੀਚਰ ਫਿੱਟ ਕੀਤਾ ਹੈ ਕਦੀ ਪਰਿਵਾਰ ਸਮੇਤ ਆਓ ਤੇ ਲਜ਼ੀਜ਼ ਭਾਰਤੀ ਖਾਣਿਆਂ ਦਾ ਸਵਾਦ ਲਓ। ਪਾਰਟੀਆਂ ਆਦਿ ਲਈ ਅਸੀਂ ਠੰਡੀ ਠਾਰ ਬੀਅਰ ਦੀ ਸੇਵਾ ਕਰਦੇ ਹਾਂ।



**Kingsway** کنگزوے
**Tandoori** تندوری

Take Away Hot Food Restaurant

Tel : 081-570 8351
32 KINGSLEY ROAD,
HOUNSLOW, EAST MIDDX.

---

ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਵਸ ਦੀ ਵਧਾਈ ਹੋਵੇ

ਯੂ.ਕੇ ਦੀ ਸਭ ਤੋਂ ਭਰੋਸੇ ਯੋਗ ਟਰੈਵਲ ਏਜੰਸੀ ਜਿਥੋਂ ਤੁਹਾਨੂੰ ਹਰੇਕ ਮੁਲਕ ਲਈ ਹਰੇਕ ਏਅਰ ਲਾਈਨਜ਼ ਦੀਆਂ ਸਸਤੀਆਂ ਟਿਕਟਾਂ ਮਿਲ ਸਕਣਗੀਆਂ



ਜੇ ਪੌਂਡਾਂ ਦੇ ਗੱਫੇ ਬਚਾਉਣੇ ਹਨ ਤਾਂ ਸਾਨੂੰ ਮਿਲੋ

CHEAP FARES AVAILABLE
FLY ANYWHERE IN THE WORLD
COME TO US & SAVE MONEY

# SANGHA TRAVELS

MORTGAGE & INSURANCE BROKERS

124-126 HIGH ST: SMETHWICK WARLEY. B66 3AP

TEL. 021-558-0413 021-558-6021/2

---

ਭੈਣੋਂ ! ਜੇਕਰ ਤੁਸੀਂ ਸੁੰਦਰਤਾ ਨੂੰ ਚਾਰ ਚੰਨ ਲਾਉਣ ਵਾਲੇ ਗਹਿਣਿਆਂ ਦੀ ਤਲਾਸ਼ ਵਿਚ ਹੋ ਤਾਂ ਦੇਰ ਨਾ ਕਰੋ।



ਸਾਊਥਾਲ ਦੀ ਵੈਸਟਰਨ ਰੋਡ ਤੇ ਵਰਮਾ ਜਿਊਲਰਜ਼

ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਵਸ ਦੀ ਵਧਾਈ ਹੋਵੇ

ਦੇ ਸ਼ਾਨਦਾਰ ਸ਼ੋਅਰੂਮ ਵਿੱਚ ਪਧਾਰੋ

ਕੰਮ ਦੇ ਵਾਧੇ ਕਾਰਨ, ਸਾਨੂੰ ਸੋਨੇ ਦੇ ਤਜ਼ਰਬੇਕਾਰ ਕਾਰੀਗਰਾਂ ਦੀ ਲੋੜ ਹੈ। ਚਾਹਵਾਨ ਸੱਜਣ ਹੇਠ ਲਿਖੇ ਪਤੇ ਤੇ ਪਹੁੰਚ ਕਰਨ।

# Varma Jewellers Ltd.

High Class Jewellers & Goldsmiths;
Latest Designs Of Gold Ornaments
79 Western Road, Southall, Middx. UB2 5HQ Tel 081 574 3636

# ਕਰਤਾਰ ਸਿੰਘ ਸਰਾਭਾ ਦਾ ਅਦੁੱਤੀ ਬਲੀਦਾਨ

ਭਾਰਤ ਭੂਸ਼ਨ ਗੋਇਲ

ਭਾਰਤ ਨੂੰ ਅੰਗਰੇਜ਼ੀ ਰਾਜ ਦੇ ਜੂਲੇ ਤੋਂ ਮੁਕਤ ਕਰਾਉਣ ਲਈ ਅਣਗਿਣਤ ਦੇਸ਼ ਵਾਸੀਆਂ ਨੂੰ ਅਣਗਿਣਤ ਕੁਰਬਾਨੀਆਂ ਕਰਨੀਆਂ ਪਈਆਂ। ਕਿੰਨੇ ਹੀ ਜਵਾਨੀਆਂ ਨੇ ਆਜ਼ਾਦੀ ਦੇ ਪੱਖ 'ਚ ਆਪਣੀਆਂ ਜਾਨਾਂ ਦੀ ਆਹੂਤੀ ਦਿੱਤੀ। ਇਨ੍ਹਾਂ ਵਿਚੋਂ ਕਈ ਤਾਂ ਚੜ੍ਹਦੀ ਜਵਾਨੀ ਵਿਚ ਹੀ ਸ਼ਹੀਦ ਹੋਏ। ਕਰਤਾਰ ਸਿੰਘ ਸਰਾਭਾ ਵੀ ਇਕ ਸੂਰਮਾ ਦੇਸ਼ ਭਗਤ ਸੀ ਜਿਸ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਉਨੀ ਸਾਲ ਦੀ ਛੋਟੀ ਜਿਹੀ ਉਮਰ 'ਚ ਫਾਂਸੀ ਦਾ ਰੱਸਾ ਚੁੰਮਿਆ।

ਕਰਤਾਰ ਸਿੰਘ ਸਰਾਭਾ ਦਾ ਜਨਮ 1896 ਵਿਚ ਸ੍ਰੀ ਮੰਗਲ ਸਿੰਘ ਦੇ ਘਰ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਸਰਾਭਾ ਵਿਚ ਹੋਇਆ। ਇਹ ਪਿੰਡ ਲੁਧਿਆਣੇ ਤੋਂ ਰਾਏਕੋਟ ਜਾਣ ਵਾਲੀ ਸੜਕ ਉੱਤੇ ਲੁਧਿਆਣੇ ਤੋਂ ਲਗਭਗ ਪੰਦਰਾਂ ਕਿਲੋਮੀਟਰ ਦੂਰ ਹੈ। ਇਸ ਪਿੰਡ ਦੇ ਨਾਂ ਕਰਕੇ ਹੀ ਕਰਤਾਰ ਸਿੰਘ ਦੇ ਨਾਂ ਨਾਲ ਸਰਾਭਾ ਜੁੜ ਗਿਆ। ਛੋਟੀ ਉਮਰ ਵਿਚ ਹੀ ਕਰਤਾਰ ਸਿੰਘ ਸਰਾਭਾ ਦੇ ਪਿਤਾ ਦਾ ਦਿਹਾਂਤ ਹੋ ਗਿਆ। ਇਸ ਲਈ ਉਸ ਦਾ ਪਾਲਣ-ਪੋਸ਼ਣ ਉਸ ਦੇ ਦਾਦੇ ਨੇ ਕੀਤਾ।

ਉਸ ਨੇ ਮੁਢਲੀ ਵਿੱਦਿਆ ਆਪਣੇ ਪਿੰਡ ਵਿਚ ਹੀ ਪ੍ਰਾਪਤ ਕੀਤੀ। ਮੈਟ੍ਰਿਕ ਕਰਨ ਉਪਰੰਤ ਉਹ ਆਪਣੇ ਚਾਚਾ ਸ੍ਰੀ ਵੀਰ ਸਿੰਘ ਕੋਲ ਉੜੀਸਾ ਚਲਾ ਗਿਆ। ਸ੍ਰੀ ਵੀਰ ਸਿੰਘ ਡਾਕਟਰ ਸੀ। 1910 ਵਿਚ ਕਰਤਾਰ ਸਿੰਘ ਉਚੇਰੀ ਪੜ੍ਹਾਈ ਕਰਨ ਲਈ ਬਰਕਲੇ ਯੂਨੀਵਰਸਿਟੀ, ਸਾਨਫਰਾਂਸਿਸਕੋ (ਅਮਰੀਕਾ) ਚਲਾ ਗਿਆ।

ਇਸ ਸਮੇਂ ਅਮਰੀਕਾ ਵਿਚ ਵਸਦੇ ਭਾਰਤੀਆਂ ਨੇ ਗ਼ਦਰ ਪਾਰਟੀ ਬਣਾਈ ਜਿਸ ਦਾ ਮਨੋਰਥ ਭਾਰਤ ਵਿਚ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਗ਼ਦਰ ਕਰਕੇ ਦੇਸ਼ ਨੂੰ ਆਜ਼ਾਦ ਕਰਾਉਣਾ ਸੀ। ਇਸ ਪਾਰਟੀ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਸਨ। ਕਰਤਾਰ ਸਿੰਘ ਸਰਾਭਾ ਵੀ ਇਸ ਪਾਰਟੀ ਵਿਚ ਸ਼ਾਮਲ ਹੋ ਗਿਆ। ਇਸ ਪਾਰਟੀ ਵੱਲੋਂ 'ਗ਼ਦਰ' ਨਾਂ ਦਾ ਇਕ ਅਖ਼ਬਾਰ ਵੀ ਕੱਢਿਆ ਗਿਆ। ਕਰਤਾਰ ਸਿੰਘ ਸਰਾਭਾ ਨੇ ਇਸ ਅਖ਼ਬਾਰ ਲਈ ਪੂਰੀ ਸਰਗਰਮੀ ਨਾਲ ਕੰਮ ਕਰਨ ਕਾਰਨ ਯੂਨੀਵਰਸਿਟੀ ਛੱਡ ਦਿੱਤੀ।

1914 ਵਿਚ ਪਹਿਲਾ ਵਿਸ਼ਵ ਯੁੱਧ ਛਿੜ ਗਿਆ ਜਿਸ ਵਿਚ ਹੋਰ ਦੇਸ਼ਾਂ ਤੋਂ ਇਲਾਵਾ ਬਰਤਾਨੀਆ ਵੀ ਕੁੱਦ ਪਿਆ। ਗ਼ਦਰ ਪਾਰਟੀ ਦਾ ਉਦੇਸ਼ ਅੰਗਰੇਜ਼ਾਂ ਨੂੰ ਭਾਰਤ 'ਚੋਂ ਕੱਢਣ ਲਈ ਭਾਰਤ ਵਿਚ ਗ਼ਦਰ ਕਰਨਾ ਸੀ। ਉਨ੍ਹਾਂ ਨੂੰ ਜਦ ਇਹ ਸਮਾਂ ਇਸ ਕੰਮ ਲਈ ਠੀਕ ਹੀ ਢੁੱਕਵਾਂ ਜਾਪਿਆ। ਇਸ ਲਈ ਉਨ੍ਹਾਂ ਨੇ 'ਗ਼ਦਰ' ਅਖ਼ਬਾਰ ਵਿਚ ਭਾਰਤੀਆਂ ਵੱਲੋਂ ਅੰਗਰੇਜ਼ੀ ਰਾਜ ਦੇ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ ਗਿਆ।

ਇਸ ਦੇ ਨਾਲ ਹੀ ਗ਼ਦਰ ਪਾਰਟੀ ਦੇ ਮੈਂਬਰ ਭਾਰਤ ਗ਼ਦਰ ਕਰਨ ਲਈ ਭਾਰਤ ਆਉਣੇ ਸ਼ੁਰੂ ਹੋ ਗਏ। ਅੱਗੋਂ ਅੰਗਰੇਜ਼ ਪੁਲੀਸ ਅਧਿਕਾਰੀਆਂ ਤੋਂ ਪਰਤਦੇ ਹਿੰਦੁਸਤਾਨੀਆਂ ਨੂੰ 'ਡਿਫੈਂਸ ਆਫ ਇੰਡੀਆ ਐਕਟ' ਅਧੀਨ ਫੜ ਲੈਂਦੀ ਸੀ। ਕਰਤਾਰ ਸਿੰਘ ਸਰਾਭਾ ਕਿਸੇ ਨਾ ਕਿਸੇ ਤਰ੍ਹਾਂ ਪੁਲੀਸ ਤੋਂ ਬਚਦਾ ਬਚਾਉਂਦਾ ਪੰਜਾਬ ਆ ਗਿਆ। ਅਮਰੀਕਾ ਤੋਂ ਪਰਤੇ ਬਹੁਤ ਸਾਰੇ ਭਾਰਤੀ ਪੰਜਾਬ ਵਿਚ ਗ਼ਦਰ ਪਾਰਟੀ ਨਾਲ ਜੁੜ ਗਏ। ਇਨ੍ਹਾਂ ਦੀ ਅਗਵਾਈ ਕਰਨ ਵਾਲਿਆਂ ਵਿਚ ਕਰਤਾਰ ਸਿੰਘ ਸਰਾਭਾ ਵੀ ਸੀ।

ਪੰਜਾਬ ਵਿਚ ਗ਼ਦਰ ਪਾਰਟੀ ਦਾ ਮੁੱਖ ਪ੍ਰੋਗਰਾਮ ਛਾਉਣੀਆਂ ਵਿਚ ਫ਼ੌਜੀਆਂ ਨੂੰ ਵਿਦਰੋਹ ਲਈ ਤਿਆਰ ਕਰਨਾ ਸੀ। ਇਸ ਲਈ ਇਕ ਪਾਸੇ ਛਾਉਣੀਆਂ ਵਿਚ ਫ਼ੌਜੀਆਂ ਨਾਲ ਸੰਪਰਕ ਬਣਾਏ ਗਏ, ਦੂਜੇ ਪਾਸੇ ਦੇਸ਼ ਦੇ ਕ੍ਰਾਂਤੀਕਾਰੀਆਂ ਨਾਲ ਮੇਲ-ਜੋਲ ਪੈਦਾ ਕੀਤਾ ਗਿਆ। ਵਿਦਰੋਹ ਦੀ ਇਹ ਯੋਜਨਾ ਪਾਰਟੀ ਵਿਚ ਆ ਕੇ ਰਲੇ ਇਕ ਪੁਲੀਸ ਮੁਖ਼ਬਰ ਕਿਰਪਾਲ ਸਿੰਘ ਕਾਰਨ ਫੇਲ੍ਹ ਹੋ ਗਈ। ਗ੍ਰਿਫ਼ਤਾਰੀਆਂ ਦਾ ਚੱਕਰ ਸ਼ੁਰੂ ਹੋ ਗਿਆ।

ਕਰਤਾਰ ਸਿੰਘ ਸਰਾਭਾ ਆਪਣੇ ਸਾਥੀਆਂ ਹਰਨਾਮ ਸਿੰਘ ਟੁੰਡੀਲਾਟ ਤੇ ਜਗਤ ਸਿੰਘ ਸੁਰਸਿੰਘੀਆ ਨਾਲ ਰਾਤ ਨੂੰ ਚੋਰੀ ਚੜ੍ਹ ਕੇ ਸ਼ਾਹਪੁਰ ਚਲਾ ਗਿਆ। ਫੇਰ ਉਹ ਪਿਸ਼ਾਵਰ ਤੋਂ ਮੁੜੇ ਕਿਉਂਕਿ ਸਰਹੱਦੀ ਸਖ਼ਤ ਨਿਗਰਾਨੀ ਪਹੁੰਚ ਗਏ। ਇਸ ਦੌਰਾਨ ਕੁਝ ਗ਼ਦਰੀ ਨਿਰਉਤਸ਼ਾਹਤ ਹੋ ਗਏ। ਪਰ 'ਗ਼ਦਰ ਦੀ ਗੂੰਜ' ਕਵਿਤਾ ਦੀ ਤੁਕ 'ਕਦੀ ਜਿੱਤ ਸ਼ੇਰਾਂ ਦੇ ਵੀ ਜਾਣਾ ਮੁੜ ਕੇ' ਦੇ ਵਿਚਾਰ ਨੇ ਉਨ੍ਹਾਂ ਨੂੰ ਮੁੜ ਪੰਜਾਬ ਆਉਣ ਦੀ ਪ੍ਰੇਰਨਾ ਦਿੱਤੀ। ਇਸ ਵਾਪਸੀ ਸਮੇਂ ਸਰਗੋਧੇ ਵਿਚ ਕਰਤਾਰ ਸਿੰਘ ਸਰਾਭਾ ਅਤੇ ਉਸ ਦੇ ਸਾਥੀ ਫੜੇ ਗਏ। ਉਨ੍ਹਾਂ 'ਤੇ ਮੁਕੱਦਮਾ ਚੱਲਿਆ। ਕਈ ਦੇਸ਼ ਭਗਤਾਂ ਸਮੇਤ ਮਹਾਨ ਦੇਸ਼ ਭਗਤ ਕਰਤਾਰ ਸਿੰਘ ਸਰਾਭਾ ਨੂੰ ਵੀ 16 ਨਵੰਬਰ, 1915 ਨੂੰ ਫਾਂਸੀ ਦੇ ਦਿੱਤੀ ਗਈ।

ਕਰਤਾਰ ਸਿੰਘ ਸਰਾਭਾ ਇਕ ਸੱਚਾ ਦੇਸ਼ ਭਗਤ ਸੀ। ਉਸ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਪਣੇ ਨਿੱਜੀ ਸੁੱਖਾਂ ਅਤੇ ਖ਼ੁਸ਼ੀਆਂ ਨੂੰ ਤਿਆਗ ਕੇ ਆਪਣਾ ਸਭ ਕੁਝ ਦੇਸ਼ ਲਈ ਵਾਰ ਦਿੱਤਾ। ਉਹ ਬੜਾ ਦ੍ਰਿੜ੍ਹ ਇਰਾਦੇ ਵਾਲਾ ਮਨੁੱਖ ਸੀ। ਕਿਹਾ ਜਾਂਦਾ ਹੈ ਕਿ ਜੱਜ ਨੇ ਉਸ ਨੂੰ ਆਪਣਾ ਬਿਆਨ ਬਦਲਣ ਲਈ ਕਿਹਾ ਤਾਂ ਜੋ ਉਸ ਦੀ ਸਜ਼ਾ ਨਰਮ ਕੀਤੀ ਜਾ ਸਕੇ ਪਰ ਉਸਨੇ ਆਪਣਾ ਬਿਆਨ ਬਿਲਕੁਲ ਵੀ ਨਾ ਬਦਲਿਆ। ਉਸ ਨੇ ਆਪਣੇ ਕੁਝ ਨਜ਼ਦੀਕੀਆਂ ਵੱਲੋਂ ਰਹਿਮ ਦੀ ਅਪੀਲ ਕਰਨ ਦੇ ਸੁਝਾਅ ਨੂੰ ਵੀ ਠੁਕਰਾ ਦਿੱਤਾ। ਧੰਨ ਹੈ ਉਹ ਮਾਂ ਜਿਸ ਨੇ ਉਸ ਨੂੰ ਜਨਮ ਦਿੱਤਾ ਅਤੇ ਧੰਨ ਹੈ ਉਹ ਧਰਤੀ ਜਿੱਥੇ ਉਸ ਦਾ ਜਨਮ ਹੋਇਆ।



ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ 16 ਨਵੰਬਰ 1915 ਨੂੰ ਫਾਂਸੀ ਦੇ ਦਿੱਤੀ ਗਈ ਸੀ। 16 ਨਵੰਬਰ ਕਰਤਾਰ ਸਿੰਘ ਸਰਾਭਾ ਦਾ ਬਲੀਦਾਨ ਦਿਵਸ ਸੀ ਭਾਰਤ ਵਿਚ ਹੀ ਨਹੀਂ ਭਾਰਤ ਤੋਂ ਬਾਹਰ ਜਿੱਥੇ ਵੀ ਭਾਰਤੀ ਵਸਦੇ ਹਨ ਇਹ ਦਿਨ ਮਨਾਇਆ ਗਿਆ

## ਭਾਰਤੀ ਸਵਰਗ

● ਇਕ ਸਕੂਲੀ ਅਧਿਆਪਕ ਨੇ ਕੰਧ ਉੱਤੇ ਲੱਗੀ ਆਦਮ ਅਤੇ ਈਵ ਦੀ ਪੇਂਟਿੰਗ ਵੱਲ ਇਸ਼ਾਰਾ ਕਰਦਿਆਂ ਵਿਦਿਆਰਥੀ ਤੋਂ ਪੁੱਛਿਆ, 'ਕੀ ਮੈਨੂੰ ਦਸ ਸਕਦੇ ਹੋ ਕਿ ਇਹ ਪੇਂਟਿੰਗ ਕਿਸ ਦੇਸ਼ ਦੀ ਹੈ?'

ਇਕ ਵਿਦਿਆਰਥੀ ਨੇ ਜਵਾਬ ਦਿੱਤਾ- ਜਨਾਬ, ਇਸ ਵਿਚ ਦੋਵੇਂ ਬਗ਼ੈਰ ਕੱਪੜਿਆਂ ਤੋਂ ਹਨ, ਦੋਵਾਂ ਕੋਲ ਰਹਿਣ ਲਈ ਕੋਈ ਥਾਂ

## ਟਰੱਕ ਸਾਹਿਤ

● ਇਕ ਟਰੱਕ ਦੇ ਪਿਛਲੇ ਪਾਸੇ ਹੇਠ ਲਿਖਿਆ ਸੰਦੇਸ਼ਾ ਲਿਖਿਆ ਵੇਖਿਆ ਗਿਆ:

ਇਹ ਟਰੱਕ ਨਹੀਂ, ਮੁਹੱਬਤ ਦਾ ਫੁੱਲ ਹੈ
ਚਲਾਉਣ ਵਾਲੇ ਡਰਾਈਵਰ, ਜਿਸਦਾ ਅਸੂਲ ਹੈ।

ਇਕ ਹੋਰ ਪੈਗ਼ਾਮ ਸੀ:

ਮਾਲਿਕ ਦਾ ਪਿਆਰ, ਡਰਾਈਵਰ ਦਾ ਪਸੀਨਾ।
ਨਿਕਲੀ ਹੈ ਸੜਕ ਪਰ, ਬਨ ਕੇ ਹਸੀਨਾ।

ਖੂਨੀ ਹੋਲੀ ਬੰਦ ਕਰਾਉਣ ਹਿਤ ਅਮਨ ਪਾਰਟੀਆਂ ਨਾਲ ਮਿਲ ਕੇ ਅਣਥਕ ਯਤਨ ਕੀਤੇ।

## ਸ਼ਾਕਾਹਾਰ

ਆਪ ਦੀ ਅਮਨ ਸਿਪਾਹੀਆਂ ਨਾਲ ਹਰ ਮਰਹਲੇ ਸਿਧੇ ਨਾਲ ਮੋਢਾ ਜੋੜ ਟੁਰਦਿਆਂ ਦੀ ਪੂਰਨ ਰੂਪ ਅਮਨ ਹਿਤ ਨਿਕਲੀ ਕਲਾਸਕੀ ਹੈ। ਆਪ ਇਸ ਗੱਲ ਦੇ ਧਾਰਨੀ ਹਨ ਕਿ ਸਚੇ ਅਰਥਾਂ ਵਿਚ ਅਮਨ ਤਦੇ ਕਾਇਮ ਹੋਵੇਗਾ ਜਦ ਲੋਕਾਂ ਦੇ ਮਨਾਂ ਵਿਚ ਅਮਨ ਪੈਦਾ ਹੋਵੇਗਾ। ਮਨ ਕਦ ਤਕ ਠੀਕ ਨਹੀਂ ਹੋ ਸਕਦਾ ਜਦ ਤੱਕ ਵਿਹਾਰ ਠੀਕ ਨਾ ਹੋਵੇ। ਵਿਹਾਰ ਦੀ ਸ਼ੁਧਤਾ ਤਾਂ ਹੀ ਹੋ ਸਕਦੀ ਹੈ ਜੇ ਵਿਚਾਰ ਪਵਿਤਰ ਹੋਣ, ਵਿਚਾਰ ਪਵਿਤਰ ਤਦ ਹੋ ਸਕਦੇ ਹਨ ਜਦ ਆਹਾਰ ਸ਼ੁਧ ਤੇ ਪਵਿਤਰ ਹੋਵੇ। ਆਹਾਰ ਕਿਸੇ ਗਰੀਬ ਦੀ ਕਮਾਈ ਤੇ ਸ਼ਾਕਾਹਾਰ ਮਾਹਿਆ ਹੋਵੇ।

ਕਿਸੇ ਵੀ ਜੀਵ ਦੀ ਹਿੰਸਾ ਨਾ ਕੀਤੀ ਹੋਵੇ। ਕਿਉਂਕਿ ਜੀਵ ਹਿੰਸਾ ਸਭ ਪਾਪਾਂ ਦੀ ਜਨਨੀ ਹੈ। ਜੀਵ ਹਿੰਸਾ ਸਭ ਉਪਦਰਾਂ ਦੀ ਨਾਨੀ ਹੈ। ਇਸ ਵਾਸਤੇ ਆਪ ਵੈਜੀਟੇਰੀਅਨ ਕਾਨਫਰੰਸਾਂ ਦੇਸ਼ ਪ੍ਰਦੇਸ਼ਾਂ ਵਿਚ ਕਰਾਂਦੇ ਹਨ। ਜਾ ਕੇ ਉਪਦੇਸ਼ ਦਿੰਦੇ ਹਨ। ਮਾਸ ਨਾ ਖਾਓ, ਸ਼ਰਾਬ ਨਾ ਪੀਓ, ਬੀੜੀ, ਸਿਗਰਟ ਦਾ ਤਿਆਗ ਕਰੋ।

ਸੱਚੇ ਪਾਤਸ਼ਾਹ ਜੀ ਨੇ ੧੯੭੧ ਵਿਚ ਹਾਲੈਂਡ ਦੀ ਰਾਜਧਾਨੀ ਵਿਖੇ ਸ਼ਾਕਾਹਾਰੀ ਸੰਮੇਲਨ ਵਿਚ ਭਾਗ ਲਿਆ। ਸਵਰਨ ਸਿੰਘ ਸਲੌਦੀ ਨੇ ਇਸ ਤਰਾਂ ਵਰਨਣ ਕੀਤਾ ਸੀ ਕਿ ਇਸ ਸੰਮੇਲਨ ਨੂੰ ਟੈਲੀਵੀਜਨ ਰਾਹੀਂ ਪ੍ਰਸਾਰਤ ਕੀਤਾ ਗਿਆ ਤਾਂ ਇਕ ਬੁਧ ਘਰਾਣੇ ਦੀ ਵਿਧਵਾ ਨੇ ਜਦ ਇਹ ਅਲੌਕਿਕ ਦ੍ਰਿਸ਼ ਦੇਖਿਆ ਤਾਂ ਸਤਿਗੁਰੂ ਜੀ ਨੂੰ ਘਰ ਚਰਨ ਪਾਉਣ ਲਈ ਬੇਨਤੀ ਕੀਤੀ। ਗਰੀਬ ਨਿਵਾਜ ਜੀ ਹਜੂਰੀ ਸੇਵਕਾਂ ਨਾਲ ਉਸ ਤਰਸਦੀ ਰੂਹ ਨੂੰ ਠੰਢ ਪਾਈ।

## ਪੂਰਬੀ ਸੰਸਕ੍ਰਿਤੀ ਹਿਤ ਉਪਰਾਲਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਗੱਲ ਤੇ ਜੋਰ ਦਿੱਤਾ ਕਰਦੇ ਸਨ ਕਿ ਭਾਰਤੀਆਂ ਨੂੰ ਆਪਣੀ ਸਭਿਅਤਾ ਕਾਇਮ ਰਖਣੀ ਚਾਹੀਦੀ ਹੈ। ਸਦਾ ਉਹ ਕੌਮਾਂ ਚੜ੍ਹਦੀਆਂ ਕਲਾ ਵਿਚ ਰਹਿੰਦੀਆਂ ਹਨ। ਜਿਹੜੀਆਂ ਆਪਣੀ ਸਭਿਅਤਾ ਤੇ ਪੱਕੀਆਂ ਹੁੰਦੀਆਂ ਹਨ। ਡਾ. ਮੁਹੰਮਦ ਇਕਬਾਲ ਨੇ ਇਕ ਥਾਂ ਆਖਿਆ ਹੈ ਕਿ :-

ਹਮ ਮਸ਼ਰਕ (ਪੂਰਬ) ਕੇ ਮਸਕੀਨੋਂ ਕਾ
ਦਿਲ ਮਗ਼ਰਬ (ਪੱਛਮ) ਮੇਂ ਜਾ ਅਟਕਾ ਹੈ

ਪਰ ਮੈਂ ਤਾਂ ਕਹਾਂਗਾ ਅਟਕਿਆ ਹੀ ਨਹੀਂ ਸਗੋਂ ਮਗ਼ਰਬ ਤੇ ਮੋਹਿਤ ਹੋ ਗਿਆ ਹੈ। ਗਰੀਬ ਨਿਵਾਜ ਜੀ ਇਸ ਗੱਲ ਨੂੰ ਚੰਗੀ ਤਰਾਂ ਭਾਂਪ ਗਏ ਹਨ ਕਿ ਜੇ ਇਹ ਦੌੜ ਇਵੇਂ ਜਾਰੀ ਰਹੀ ਤਾਂ ਭਾਰਤ ਭਾਰਤ ਨਹੀਂ ਰਹੇਗਾ। ਭਾਰਤੀ ਰਸਾਤਲ ਦੇ ਟੋਏ ਵਿਚ ਡਿੱਗ ਪਏਗਾ। ਚਰਿਤਰ ਹੀਨਤਾ ਛਾ ਜਾਵੇਗੀ, ਪਸ਼ੂਆਂ ਨਾਲੋਂ ਵੀ ਭੈੜਾ ਜੀਵਨ ਹੋ ਜਾਵੇਗਾ। ਇਸ ਗਿਰਾਵਟ ਦੀ ਰੋਕ ਵਾਸਤੇ ਆਪ ਹਰ ਵੇਲੇ ਤਤਪਰ ਰਹਿੰਦੇ ਹਨ। ਉਹਨਾਂ ਦੀਆਂ ਨਜ਼ਰਾਂ ਵਿਚ ਸਿਨੇਮਾ ਸਭ ਬੁਰਾਈਆਂ ਦੀ ਮਾਂ ਹੈ। ਆਪ ਕਹਿੰਦੇ ਹਨ ਕਿ ਨੰਗੀਆਂ ਤਸਵੀਰਾਂ ਘਰ ਵਿਚ ਨਾ ਲਟਕਾਓ, ਭੈੜੇ ਨਾਵਲ ਤੇ ਨਾਟਕਾਂ ਤੇ ਸਮਾਂ, ਧਨ ਤੇ ਸ੍ਵਾਸਥ ਬਰਬਾਦ ਨਾ ਕਰੋ, ਘਰਾਂ ਦੀਆਂ ਦੀਵਾਰਾਂ ਨੂੰ ਅਜਿਹੇ ਚਿਤਰਾਂ ਨਾਲ ਚਿਤਰੋ ਜਿਸ ਨਾਲ ਸ਼ੁਭ ਹਕੀਕਤ



ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ, ਦਰਬਾਰਾ ਸਿੰਘ ਸਾਬਕ ਮੁਖ ਮੰਤਰੀ ਪੰਜਾਬ ਨਾਲ ਆਖਰ ਤੇ ਖੱਬੇ ਮਹਾਰਾਜ ਬੀਰ ਸਿੰਘ ਜੀ ਅਤੇ ਸਜੇ ਅਖੀਰ ਤੇ ਨਿਹਾਲ ਸਿੰਘ [illegible]

ਜਾਇ, ਮਿਲਖ ਸਿੰਘ, ਭਾਨੂ ਸਿੰਘ ਤੇ ਗਿਆਨੀ ਸਿੰਘ ਬਣਨ। ਮਾਈਆਂ ਭਾਗੋ, ਲਛਮੀ ਬਾਈ, ਸੀਤਾ, ਸਾਵਿਤਰੀ, ਜਿੰਦ ਕੌਰ ਤੇ ਕੁਲਾਂਗਾ ਪੈਦਾ ਹੋਣ। ਪੁਸਤਕ ਚੰਗਾ ਸਾਥੀ ਹੈ ਜੇ ਪੁਸਤਕ ਚੰਗੇ ਤੇ ਜੇ ਪੁਸਤਕ ਚੰਗ, ਭਾਵ ਵਿਚਾਰੀ ਬੇਈਮਾਨ ਬਣਨ ਦੀਆਂ ਚਾਲਾਂ ਦਸੇ ਤਾਂ ਉਸ ਪੁਸਤਕ ਦੀ ਸਭ ਤੋਂ ਚੰਗੀ ਥਾਂ ਚੁਲ੍ਹਾ ਹੈ।

## ਕੋਕਾ ਕੋਲਾ ਵਰਜਿਤ

ਗਰੀਬ ਨਿਵਾਜ ਜੀ ਦੀ ਪ੍ਰਬਲ ਇਛਾ ਹੈ ਕਿ ਸੰਗਤ ਦੇਸ਼ ਦੇ ਗਭਰੂ ਤਿਕੜੇ, ਸੁਨਖੇ, ਸਡੌਲ ਹੋਣ। ਉਹਨਾਂ ਦੇ ਚਿਹਰਿਆਂ ਤੇ ਰੱਬੀ ਜਲਾਲ ਹੋਵੇ। ਪਰ ਇਹ ਤਾਂ ਹੀ ਹੋ ਸਕਦਾ ਹੈ ਕੇ ਨੌਜਵਾਨ ਕੋਕਾ ਕੋਲਾ, ਫੈਂਟਾ ਆਦਿ ਸਲਫਿਊਰੀ ਜਲ ਤੇ ਹੋਰ ਨਸ਼ੀਲੀਆਂ ਗੋਲੀਆਂ ਤੋਂ ਦੂਰ ਰਹਿਣ ਖੁਦ ਅੰਮ੍ਰਿਤ ਨਦੀ ਦਾ ਸ਼ੁਧ ਜਲ ਵਰਤਣ ਸਾਦਾ ਖਾਣਾ, ਸਾਦਾ ਪਹਿਨਣ ਨਕਲੀ ਭੱਠੀਆਂ ਵਿਚ ਪੱਕੇ ਸਮਾਨ ਤੋਂ ਬਚਣ।

## ਸਾਦੇ ਤੇ ਸਸਤੇ ਵਿਆਹ

ਸਰਮੱਦ ਦਾ ਕਥਨ ਹੈ ਕਿ ਵਲੀ ਔਲੀਆ ਵਸਦੇ ਧਰਤੀ ਤੇ ਹਨ ਮਗਰ ਸੈਰ ਸਪਾਟੇ ਅਰਸ਼ਾਂ ਕੁਦਰਤ ਤੇ ਕਰਦੇ ਹਨ। ਦੁਨੀਆਂ ਤੇ ਵਸਦੇ ਦੁਨੀਆਂ ਦਾਰਾਂ ਦੇ ਦੁੱਖ ਸੁੱਖ ਦੇ ਭਾਈਵਾਲ ਬਣਦੇ ਹਨ ਪਰ ਗਰੀਬ ਨਿਵਾਜ ਤਾਂ ਵਲੀ ਔਲਾ ਲੋਕਾਂ ਦੀ ਸ਼੍ਰੋਮਣੀ ਹਨ। ਇਸ ਵਾਸਤੇ ਦੁਨੀਆਦਾਰਾਂ ਦੇ ਦੁੱਖਾਂ ਨੂੰ ਸਦੈਵ ਉਦੇਸ਼ਨ ਤੱਕ ਪੁਜਦੇ ਹਨ ਤੇ ਕਈ ਵੇਰ ਆਪ ਵੀ ਦੁੱਖ ਨਾਲ ਲਪੇਟੇ ਜਾਂਦੇ ਹਨ।

ਵਿਆਹ ਇਕ ਪਵਿਤਰ ਬੰਧਨ ਹੈ। ਖਰਚੀਲੀਆਂ ਤੇ ਲੰਮੀਆਂ ਰਸਮਾਂ ਕਾਰਨ ਇਸ ਨਰਕ ਦਾ ਪਹਿਲਾ ਪੜਾ ਬਣ ਚੁੱਕਾ ਹੈ ਤੇ ਜਿਸ ਤੁਰਦੀਆਂ ਫਿਰਦੀਆਂ ਲਾਸ਼ਾਂ ਦਾ ਸ਼ਮਸ਼ਾਨ ਘਾਟ, ਕਿਉਂਕਿ ਜਿਸ ਪਵਿਤਰ ਸੰਬੰਧ ਨੇ ਦਿਲੋਂ ਮਧੋ ਰਖਣੇ ਹਨ। ਜਾਤੀਆਂ ਵਿਚ ਅਜੇਹਾ ਉਭਾਰ ਪੈਦਾ ਕਰਨਾ ਸੀ। ਬਾਦਾਂ ਤੇ ਮਲਾਕਾਂ ਨਾਲ ਆਪਸਾ ਦੁਆਲਾ ਸੁਆਰਨਾ ਸੀ ਪਰ ਗਲਤ ਢੰਗ ਕਾਰਨ ਅਜ ਉਹਨਾਂ ਦੀ ਥਾਂ ਹਉਕਿਆਂ ਨੇ ਮਲ ਲਈ ਹੈ। ਉਦਾਸੀ ਛਾਉਣੀ ਪਾਈ ਬੈਠੀ ਹੈ। ਪੀੜਾਂ ਨੇ ਡੇਰੇ ਲਾਏ ਹੋਏ ਹਨ। ਗਰੀਬ ਨਿਵਾਜ ਜੀ ਨਵੀਂ ਪੀੜ੍ਹੀ ਨੂੰ ਖੇੜੇ ਭਰੇ ਜੀਵਨ ਦੀ ਜਾਚ ਸਿਖਾਣ ਹਿਤ ਸੰਨ ੧੯੬੯ ਦੇ ਵਿਚ ਦਿੱਲੀ ਦੇ ਵਿਦਿਅਕ ਸੰਮੇਲਨ ਸਮੇਂ ਨਾਮਧਾਰੀ ਨੌਜਵਾਨਾਂ ਤੋਂ ਪ੍ਰਣ ਕਰਵਾਏ ਕਿ ਉਹ ਆਪਣੇ ਸਮੇਂ ਕਿਸੇ ਪ੍ਰਕਾਰ ਦਾ ਦਾਜ ਨਹੀਂ ਲੈਣਗੇ। ਬਰਾਤਾਂ ਮਿਲਣੀਆਂ, ਛੁਹਾਰਿਆਂ ਨਾਲ ਆਦਿ ਨਾਲ ਪੂਰੇ ਜੋਰ ਨਾਲ ਟਕਰ ਲੈਣਗੇ।

ਉਹਨਾਂ ਕਿਹਾ ਲੱਖ ਲਿਟ ਨੇ ਕੇਵਲ ਭਾਰਤੀਆਂ ਦਾ ਹੀ ਨਹੀਂ ਸਗੋਂ ਸਾਰੇ ਸੰਸਾਰ ਦਾ ਨਕ ਦਾ। ਕਰ ਰੱਖਿਆ ਹੈ ਉਸਦੇ ਨੱਕ ਨੂੰ ਭੁਲ ਜਾਓ। ਲੋਕ ਨੇਕ ਦੀ ਥਾਂ ਤਰੋ ਫਿਰ ਕੁਝ ਨਹੀਂ ਵਿਗਾੜ ਸਕਦਾ। ਬੁੜਾ ਬੁਢਮੱਤਿਆਂ ਨੂੰ ਆਪਣੇ ਅੰਗ ਜਾਣੋ ਤੇ ਲੜਕੇ ਲੜਕੀਆਂ ਨੂੰ ਆਪਣੇ ਲਹੂ ਮਾਸ ਦੇ ਟੁਕੜੇ। ਉਹਨਾਂ ਨੂੰ ਸਹੱਪਣਾ ਦੇ ਗਹਿਣਿਆਂ ਨਾਲ ਸ਼ਿੰਗਾਰੋ ਉਹਨਾਂ ਨੂੰ ਸਾਊਪੁਣੇ ਦੀਆਂ ਚੰਗੀਆਂ ਪੁਸਤਕਾਂ ਪੜਾਓ। ਸਾਦਾ ਤੇ ਸਰਫ਼ ਦਸਤਰ ਪਹਿਨਾਓ। ਉਹਨਾਂ ਨੂੰ ਦੀਰਘਵਰ ਭਗਤੀ ਤੇ ਦੇਸ਼ ਭਗਤੀ ਦੀ ਦੌਲਤ ਨਾਲ ਮਾਲਾ ਮਾਲ ਕਰੋ। ਐਵੇਂ ਨੋਕਲ ਗੋਲਡ ਤੇ ਹੁਲਮੇ ਦੇ ਗਹਿਣਿਆਂ ਦੇ ਭਾਰ ਹੇਠਾਂ ਨਾ ਦੱਬੀ ਜਾਓ। ਹਰਮੁਖੀ ਸਾਣਾ, ਗੁਰਮੁਖੀ ਪਹਿਨੀ, ਬਰਿਨੀ ਨਾਲ ਸਤਿਸੰਗ ਅਹਿਲ ਵਿਚ ਪ੍ਰਵੇਸ਼ ਕਰਾਓ

## ਸੰਗੀਤ ਨਾਲ ਪਿਆਰ

ਗਰੀਬ ਨਿਵਾਜ ਜੀ ਅਜਕਲ ਭਾਰਤ ਦੀ ਮੰਡੀ ਤੇ ਰੂਝ ਉਘਲਾ ਤਹੀ ਸੰਗੀਤ ਕਲਾ ਨੂੰ ਜਗਾਉਣ ਵਿਚ ਜੁਟ ਗਏ ਹਨ। ਪਹਿਲੇ ਇਹ ਕਲਾ ਕੁਝ ਘਰਾਣਿਆਂ ਤੋਂ ਅੱਗੇ ਨਿਕਲ ਨਹੀਂ ਸਕਦੀ ਸੀ ਅਜ ਇਹਨਾਂ ਦੀ ਕਿਰਪਾ ਸਦਕਾ ਇਹ ਕਲਾ ਜੱਟਾਂ, ਅਹੀਰਿਆਂ, ਤਰਖਾਣਾਂ, ਸੁਨਿਆਰਿਆਂ ਤੇ ਘੁਮਿਆਰ ਆਦਿਕਾਂ ਦੇ ਘਰ ਪਸਾਰਾ ਪਸਾਰ ਰਹੀ ਹੈ।

ਸਤਿਗੁਰੂ ਜੀ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ੧੯੭੪ ਤੋਂ ਕਰ ਰਹੇ ਹਨ ਜਿਸ ਵਿਚ ਉਸਤਾਦ ਵਲਾਇਤ ਖਾਨ, ਉਸਤਾਦ ਅਮਜਦ ਅਲੀ, ਪੰਡਤ ਬਿਰਜੂ ਮਹਾਰਾਜ, ਪੰਡਤ ਸ਼ਾਂਤਾ ਪ੍ਰਸਾਦ, ਪੰਡਤ ਰਾਮ ਨਰਾਇਣ, ਪੰਡਤ ਭੀਮ ਸੈਨ ਜੋਸ਼ੀ, ਪੰਡਤ ਕੁਮਾਰ ਗੰਧਰਵ ਨਾਮਵਰ ਕਲਾਕਾਰਾਂ ਨੂੰ ਸਿਮਰਿਤ ਕਰਦੇ ਅਤੇ ਕਲਾਕਾਰਾਂ ਦੇ ਹਰ ਪ੍ਰਕਾਰ ਦੇ ਆਰਾਮ ਦਾ ਧਿਆਨ ਰਖਦੇ ਹਨ ਤੇ ਉਹਨਾਂ ਨੂੰ ਸੰਤੁਸ਼ਟ ਰਖਦੇ ਹਨ। ਇਸ ਅਜ ਕਲ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਸਦੀ ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ, ਅੰਮ੍ਰਿਤਸਰ, ਦਿੱਲੀ, ਜੰਮੂ, ਜਲੰਧਰ ਆਦਿ ਤੇ ਸੰਗੀਤ ਦੇ ਦਰ ਕਾਇਮ ਕਰਕੇ ਨਵੀਨ ਪੀੜ੍ਹੀ ਨੂੰ ਸ਼ਾਸਤਰੀ ਸੰਗੀਤ ਵਿਚ ਨਿਪੁੰਨ ਕਰ ਰਹੇ ਹਨ। ਇਹਨਾਂ ਬੱਚਿਆਂ ਨੂੰ ਸ. ਮਹਿੰਦਰ ਸਿੰਘ, ਸ੍ਰੀ ਗੁਰਭਜਨ ਸਿੰਘ, ਸੰਤ ਹਜੂਰ ਸਿੰਘ 'ਚੰਦਰ ਹੰਸ' ਤੋਂ ਆਪਣੀ ਨਿਗਰਾਨੀ ਵਿਚ ਸਿਖਿਆ ਦਵਾ ਰਹੇ ਹਨ ਅਤੇ ਹੋਣ ਹਾਰ ਬੱਚਿਆਂ ਨੂੰ ਚੋਟੀ ਦੇ ਉਸਤਾਦਾਂ ਪਾਸੋਂ ਸ਼ਨਾਵਲ ਸ਼ੈਲੀ ਆਦਿ ਸਾਜ਼ਾਂ ਤੋਂ ਸਿਖਿਆ ਦਿਲਵਾ ਰਹੇ ਹਨ।

## ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਲੱਖਾਂ ਪਾਠ ਤੇ ਹਜਾਰਾਂ ਅਖੰਡ ਪਾਠ ਕਰਵਾਏ ਸਨ। ਸਤਿਗੁਰੂ ਜੀ ਨੇ ੧੯੭੦ ਵਿਚ ਸਤਿਗੁਰੂ ਪ੍ਰਤਾਪ ਜਨਮ ਸ਼ਤਾਬਦੀ ਸਮੇਂ ਤੋਂ ਸਵਾ ਲੱਖ ਪਾਠਾਂ ਦਾ ਅਰੰਭ ਕਰ ਦਿੱਤਾ। ਜਿਹਦਾ ਭੋਗ ੧੯੭੪ ਵਿਚ ਸੰਤ ਨਗਰ ਦੇ ਪ੍ਰਸੰਗ ਸਮੇਂ ਪਾਇਆ। ਉਸ ਤੋਂ ਉਪਰੰਤ ਮੁੜ ੧੯੭੫ ਵਿਚ ਸਵਾ ਲੱਖ ਪਾਠਾਂ ਦੀ ਲੜੀ ਤੋਰ ਦਿੱਤੀ ਜਿਹੜੀ ਅਜੇ ਤੱਕ ਚਲ ਰਹੀ ਹੈ। ਇਹਨਾਂ ਕਾਰਜਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਮਹਾਨ ਕੰਮ ਵਾਸਤੇ ਸਵਾਏ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਨਾਮਧਾਰੀਆਂ ਦੇ ਕਿਸੇ ਹੋਰ ਪਾਸੋਂ ਮਾਇਆ ਪ੍ਰਵਾਨ ਨਹੀਂ ਕੀਤੀ ਜਾਂਦੀ।

ਆਪ ਜੀ ਨੇ ਚੰਡੀ ਦੀ ਵਾਰ ਦੇ ਪਾਠਾਂ ਦੇ ਭੋਗ ਸ੍ਰੀ ਜੀਵਨ ਨਗਰ ਵਿਖੇ ਮਸਤਾਨਗੜ੍ਹ ਵਿਚ ਕਰਵਾਏ ਤੇ ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਮਿਸ਼ਨ ਪ੍ਰਚਾਰਨ ਖਾਤਰ ਮਨੁੱਖਾਂ ਨੂੰ ਦੇਵਤੇ ਬਣਾਉਣ ਖਾਤਰ ਭਾਰਤ ਤੋਂ ਛੁਟ ਥਾਈਲੈਂਡ, ਅਫਰੀਕਾ, ਯੂ ਕੇ, ਅਮਰੀਕਾ, ਕੈਨੇਡਾ, ਜਰਮਨੀ ਵਿਚ ਦੌਰੇ ਲਗਾਂਦੇ ਰਹਿੰਦੇ ਹਨ।

## ਸਾਹਿਤਕ ਪ੍ਰਚਾਰ

ਸਤਿਗੁਰੂ ਰਾਮ ਸਿੰਘ ਜੀ ਸੰਦੇਸ਼ ਨੂੰ ਘਰ ਘਰ ਤੱਕ ਪੁਚਾਣ ਹਿਤ ਸਤਿਜੁਗ ੫੬ ਸਾਲ ਤੋਂ ਨਿਕਲਦਾ ਚਲਾ ਆ ਰਿਹਾ ਹੈ ਪਰ ਸਮੇਂ ਦੀ ਲੋੜ ਕਾਰਨ ਨਵੇਂ ਪ੍ਰਿੰਟਿੰਗ ਦੀ ਭਰਪੂਰ ਸਹਾਇਤਾ ਕੀਤੀ। ਨਾਮਿਕ ਵਰਿਆਮ ਉਚਿਆਈਆਂ ਤੇ ਤੇ ਮਾਸਕ ਨਿਰੀਖਿਅਕ ਨੂੰ ਪੂਰਾ ਪੂਰਾ ਉਤਸ਼ਾਹ ਬਖਸ਼ ਰਹੇ ਹਨ। ਇਸ ਸਮੇਂ ਅਨੇਕਾਂ ਪੁਸਤਕਾਂ ਬਾਜਾਰ ਵਿਚ ਆ ਰਹੀਆਂ ਹਨ ਜੋ ਵਿਰੋਧੀਆਂ ਦੀਆਂ ਪਾਈਆਂ ਭੁਲ ਭੁਲਈਆਂ ਦੂਰ ਕਰ ਰਹੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗੂ ਸਮਾਜ ਵਿਚ ਇਕ ਸੁਰਤਾ ਤੇ ਏਕਤਾ ਲਿਆਉਣ ਹਿਤ ਪੂਰੇ ਯਤਨਾਂ ਵਿਚ ਰਹਿੰਦੇ ਹਨ। ਆਪ ਜੀ ਨੇ ਮਹਾਰਾਜ ਨਿਹਾਲ ਸਿੰਘ, ਸੰਤ ਮੋਹਨ ਸਿੰਘ ਤੇ ਸੰਤ ਹਰਨਾਮ ਸਿੰਘ ਨੂੰ ਕਦਮ ਰਲਾ ਕੇ ਚਲਣ ਵਾਸਤੇ ਨਿਮੰਤਰਣ ਕੀਤਾ। ਜਿਸ ਵਿਚ ਬਹੁਤ ਹੱਦ ਤੱਕ ਸਫਲਤਾ ਪ੍ਰਾਪਤ ਹੋਈ।

## ਪ੍ਰਾਕ੍ਰਿਤਕ ਚਕਿਤਸਾ

ਇਸ ਭਿਆਨਕ ਕਲਯੁਗ ਦੇ ਸਮੇਂ ਅਸਾਧ ਰੋਗਾਂ ਦਾ ਜੋਰ ਹੈ। ਮਗਰ ਸਤਿਗੁਰੂ ਜੀ ਉਹਨਾਂ ਅਦੇਖੀ ਸ਼ਕਤੀਆਂ ਦੀ ਰੋਕ ਲਾਉਣ ਵਾਸਤੇ ਯਤਨਸ਼ੀਲ ਹਨ। ਜਿਥੇ ਹੋਰ ਰਿਸ਼ੀਆਂ ਮੁਨੀਆਂ ਦੀ ਪ੍ਰਥਾ ਨੂੰ ਕਾਇਮ ਰਖਣ ਹਿਤ ਦਿਲਚਸਪੀ ਲੈ ਰਹੇ ਹਨ ਉਸਦੇ ਨਾਲ ਸਰੀਰ ਤੰਦਰੁਸਤੀ ਵਾਸਤੇ, ਵੈਦਿਕ ਅਥਵਾ ਪ੍ਰਾਕ੍ਰਿਤਕ ਚਕਿਤਸਾ ਨੂੰ ਪਸੰਦ ਕਰਦੇ ਹਨ। ਇਸਦੇ ਪਸਾਰਨ ਦੇ ਇੱਛੁਕ ਡਾ. ਤਿਰਲੋਕ ਸਿੰਘ ਇਕ ਕਾਬਲ ਵੈਦ ਤੇ ਨੈਚਰੋਪੈਥ ਤੋਂ ਸੇਵਾ ਲੈਂਦੇ ਹਨ ਅਤੇ ਦੂਸਰੇ ਰੋਗੀਆਂ ਨੂੰ ਇਹਨਾਂ ਦੇ ਪਾਸੋਂ ਦੀ ਦਵਾ ਦਾਰੂ ਵਾਸਤੇ ਹਵਾਲੇ ਕਰਦੇ ਰਹੇ ਹਨ। ਉਹਨਾਂ ਦੇ ਚਲਾਣੇ ਪਿਛੋਂ ਡਾ. ਗੌਰੀ ਸ਼ੰਕਰ ਤੇ ਗੁਰਦੇਵ ਪਾਸੋਂ ਸੇਵਾ ਲੈ ਰਹੇ ਹਨ।

## ਘਟਨਾਵਾਂ ਦੇ ਸਿੱਧੇ ਅਸਿੱਧੇ ਸੰਬੰਧ

# ਰੂਸੀ ਮਹਾਂਸੰਘ 'ਚ ਕੀ ਹੋ ਰਿਹੈ ਅਤੇ ਭਾਰਤ 'ਚ ਕੀ ਹੋ ਸਕਦੈ

ਅਵਤਾਰ ਸਿੰਘ ਮਲਹੋਤਰਾ

ਸੋਵੀਅਤ ਰੂਸ ਦੇ ਸੱਤ ਗਣਰਾਜਾਂ-ਰੂਸ, ਬੇਲਾਰੂਸ, ਕਜ਼ਾਕਸਤਾਨ, ਆਜ਼ੇਰਬਾਈਜਾਨ, ਕਿਰਗੀਜ਼ੀਆ, ਤਾਜਕਸਤਾਨ ਤੇ ਤੁਰਕਿਸਤਾਨ ਦੇ ਪ੍ਰਧਾਨਾਂ ਵਲੋਂ ਇਕ ਸੰਧੀ ਦੀ ਪ੍ਰਵਾਨਗੀ ਕਿ ਸੋਵੀਅਤ ਰੂਸ ਇਕ ਮਹਾਂਸੰਘ ਦੇ ਰੂਪ ਵਿਚ ਇਕਠਾ ਰਹੇਗਾ, ਖਾਸ ਮਹੱਤਵ ਰੱਖਦੀ ਹੈ। ਸੋਵੀਅਤ ਯੂਨੀਅਨ ਦਾ ਦੂਜੇ ਨੰਬਰ ਦਾ ਗਣਰਾਜ ਯੂਕਰਾਇਨ ਭਾਵੇਂ ਇਸ ਸੰਧੀ ਦੀ ਪ੍ਰਵਾਨਗੀ ਦੇਣ ਵਾਲਿਆਂ ਵਿਚ ਸ਼ਾਮਲ ਨਹੀਂ ਪਰ ਇਹ ਇਸ ਕਰਕੇ ਹੀ ਨਹੀਂ ਕਿ ਉਹ ਇਸ ਨੂੰ ਰੱਦ ਕਰਦਾ ਹੈ ਉਸਦਾ ਕੋਈ ਪ੍ਰਤੀਨਿਧ ਮੀਟਿੰਗ ਵਿਚ ਹਾਜ਼ਰ ਨਹੀਂ ਸੀ। ਯੂਕਰਾਇਨ ਵਿਚ ਸੁਤੰਤਰਤਾ ਦੇ ਸਵਾਲ ਤੇ ਰੈਫਰੈਂਡਮ ਹੋ ਰਿਹਾ ਹੈ। ਸੰਭਾਵਨਾ ਹੈ ਕਿ ਵਿਚਾਰ ਵਟਾਂਦਰੇ ਜਾਰੀ ਹੋਣ ਅਤੇ ਛੇਤੀ ਹੀ ਇਥੋਂ ਰੈਫਰੈਂਡਮ ਦੇ ਨਤੀਜੇ ਸਾਹਮਣੇ ਆ ਜਾਣ ਅਤੇ ਉਪਰੋਕਤ ਸੰਧੀ ਬਾਰੇ ਵੀ ਯੂਕਰਾਇਨ ਦਾ ਰਵਈਆ ਸਪਸ਼ਟ ਹੋ ਜਾਵੇ। ਵਧੇਰੇ ਸੰਭਾਵਨਾ ਹੈ ਇਹੋ ਕਿ ਉਹ ਵੀ ਇਸ ਪ੍ਰਭੂਸਤਾ ਪ੍ਰਾਪਤ (ਕੁਲ ਮੁਖਤਾਰ) ਰਾਜਾਂ ਦੇ ਮਹਾਂਸੰਘ ਵਿਚ ਸ਼ਾਮਲ ਹੋਣਾ ਮੰਨ ਲਵੇ। ਕੁਝ ਹੋਰ ਗਣਰਾਜ ਵੀ ਹਾਲੇ ਸ਼ਾਮਲ ਨਹੀਂ ਹੋਏ। ਇਹਨਾਂ ਬਾਰੇ ਹਾਲੇ ਕੁਝ ਨਹੀਂ ਕਿਹਾ ਜਾ ਸਕਦਾ। ਸੰਭਾਵਨਾ ਇਹਨਾਂ ਦੇ ਵੀ ਸ਼ਾਮਲ ਹੋਣ ਦੀ ਹੈ।

## ਬਾਲਟਿਕ ਗਣਰਾਜ

ਤਿੰਨ ਬਾਲਟਿਕ ਗਣਰਾਜ-ਲਾਤਵੀਆ, ਐਸਟੋਨੀਆ ਤੇ ਲਿਥੂਏਨੀਆ ਸ਼ਾਇਦ ਹਾਲੇ ਨਾ ਸ਼ਾਮਲ ਹੋਣ, ਕੇਵਲ ਆਰਥਕ ਨਾਤੇ ਅਤੇ ਸੁਰੱਖਿਆ ਬਾਰੇ ਸਮਝੌਤਿਆਂ ਦੇ ਭਾਗੀਦਾਰ ਬਣਨ ਪਰ ਭਵਿਖ ਬਾਰੇ ਪੱਕੇ ਤੌਰ ਤੇ ਕੁਝ ਵੀ ਆਖਣਾ ਠੀਕ ਨਹੀਂ ਹੋਵੇਗਾ ਇਹ। ਇਤਿਹਾਸਕ ਤੌਰ ਤੇ ਰੂਸੀ ਸਲਤਨਤ ਦਾ ਭਾਗ ਨਹੀਂ ਸਨ। ਕੇਵਲ ਪਿਛਲੇ ਇਕਵੰਜਾ ਸਾਲ ਸੋਵੀਅਤ ਯੂਨੀਅਨ ਦਾ ਅੰਗ ਰਹੇ ਹਨ। ਪਰ ਹੁਣ ਜਦੋਂ ਉਹਨਾਂ ਦੀ ਸੁਤੰਤਰਤਾ ਨੂੰ ਮਾਨਤਾ ਦੇ ਦਿੱਤੀ ਗਈ ਹੈ ਅਤੇ ਇਕਠੇ ਰਹਿਣ ਦੇ ਕਈ ਲਾਭ ਵੀ ਸਾਹਮਣੇ ਆ ਰਹੇ ਹਨ ਸ਼ਾਇਦ ਉਹ ਕਿਸੇ ਨਾ ਕਿਸੇ ਰੂਪ ਵਿਚ ਬਾਕੀ ਗਣਰਾਜਾਂ ਨਾਲ ਜੁੜਨ ਲਈ ਸਹਿਮਤ ਹੋ ਜਾਣ।

ਅਰਥਭਰਪੂਰ ਗੱਲ ਇਹ ਜਾਪਦੀ ਹੈ ਕਿ ਪਿਛਲੇ ਸਮੇਂ ਵਿਚ ਹਰ ਪਾਸੇ ਵਖਰੇ ਹੋਣ ਦੇ ਜੋ ਰੁਝਾਨ ਭਾਰੂ ਹੋ ਰਹੇ ਸਨ ਉਹ ਕੁਝ ਢਿਲੇ ਪੈ ਰਹੇ ਹਨ ਇਉਂ ਕਹੋ ਕਿ ਉਹਨਾਂ ਦੀ ਸੁਤੰਤਰਤਾ ਜਾਂ ਕੁਲ ਮੁਖਤਾਰੀ ਨੂੰ ਮਾਨਤਾ ਮਿਲ ਜਾਣ ਉਪਰੰਤ ਹੁਣ ਉਹ ਠੰਡੇ ਦਿਲ ਦਿਮਾਗ ਨਾਲ ਸਮਾਜਵਾਦੀ ਸੋਵੀਅਤ ਯੂਨੀਅਨ ਵਿਚ ਵਿਕਸਿਤ ਹੋਈ ਸਾਂਝੀ ਮੰਡੀ, ਆਰਥਕ ਰਿਸ਼ਤਿਆਂ ਤੇ ਕੰਮ ਵੰਡ ਅਤੇ ਸਾਂਝੀ ਸੁਰਖਿਆ ਪ੍ਰਣਾਲੀ ਦੇ ਲਾਭਾਂ ਦਾ ਮਾਪ ਤੋਲ ਕਰ ਰਹੇ ਹਨ। ਅਜੋਕੇ ਸੰਸਾਰ ਵਿਚ ਜਿਥੇ ਵੱਡੇ ਵੱਡੇ ਪੂੰਜੀਵਾਦੀ ਦੇਸ਼ ਸਾਮਰਾਜ (ਜੋ ਬਹੁਕੌਮੀ ਕੰਪਨੀਆਂ) ਦੇ ਰੂਪ ਵਿਚ ਆਪਣਾ ਤੰਦੂਆ ਜਾਲ ਫੈਲਾਈ ਬੈਠੇ ਹਨ ਅਜਿਹੇ ਆਰਥਕ ਨਾਤੇ ਤੇ ਸਬੰਧ ਅਨੇਕਾਂ ਪੱਖਾਂ ਤੋਂ ਲਾਭਕਾਰੀ ਹਨ। ਇਉਂ ਹੀ ਸਾਂਝੀ ਸੁਰਖਿਆ ਪ੍ਰਣਾਲੀ ਦੇ ਮਾਮਲੇ ਵਿਚ ਇਕ ਪਾਸੇ ਸੁਰਖਿਆ ਵਧੇਰੇ ਹੋ ਸਕਦੀ ਹੈ ਅਤੇ ਦੂਸਰੇ ਪਾਸੇ ਸੁਰਖਿਆ ਖਰਚੇ ਬੜੇ ਘੱਟ ਰੱਖੇ ਜਾ ਸਕਦੇ ਹਨ। ਗੱਲ ਪਰਸਪਰ ਵਿਸ਼ਵਾਸ ਦੀ ਹੈ। ਇਹ ਵਿਸ਼ਵਾਸ ਗਣਰਾਜਾਂ ਦੇ ਲੀਡਰਾਂ (ਤੇ ਲੋਕਾਂ) ਨੂੰ ਉਹਨਾਂ ਅੰਸ਼ਾਂ ਵਿਚ ਜੋ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਵਿਚ ਬੜਾ ਤਕੜਾ ਪ੍ਰਭਾਵ ਰਖਦੇ ਸਨ ਅਤੇ ਜਿਹਨਾਂ ਵਿਚੋਂ ਹੀ ਰਾਜ ਪਲਟਾ ਕਰਨ ਵਾਲੇ ਲੀਡਰ ਨਿਕਲੇ ਸਨ ਜ਼ਰਾ ਵੀ ਨਹੀਂ। ਇਹ ਵਿਸ਼ਵਾਸ ਉਹਨਾਂ ਨੂੰ ਯੇਲਤਸਿਨ

ਸੋਵੀਅਤ ਕੇਂਦਰ ਤੇ ਗਣਰਾਜਾਂ ਵਿਚਕਾਰ ਖਿਚਾਅ ਰਹੇ ਸੰਧੀ ਉਤੇ ਹੋਣ ਵਾਲੀ ਪ੍ਰਵਾਨਗੀ ਕਾਰਵਾਈ (ਉਸ ਦਿਨ ਪ੍ਰਤੀਨਿਧਾਂ ਨੇ ਦਸਤਖਤ ਕਰਨੇ ਸਨ) ਰੋਕਣਾ ਚਾਹੁੰਦੇ ਸਨ। ਉਹ ਇਸ ਪ੍ਰਸਤਾਵਤ ਸੰਧੀ ਦੀ ਗੋਰਬਾਚੋਵ ਦੀ ਨੀਤੀ ਦਾ ਵਿਰੋਧ ਕਰਦੇ ਸਨ ਅਤੇ ਬਲ ਦੀ ਵਰਤੋਂ ਨਾਲ ਕੇਂਦਰ ਗਣਰਾਜ ਸਬੰਧਾਂ ਨੂੰ ਪਿਉਂ ਦਾ ਤਿਉਂ ਰਖਣਾ ਜਾਂ ਗਣਰਾਜਾਂ ਨੂੰ ਕੁਝ ਘੱਟ ਅਧਿਕਾਰ ਦੇਣਾ ਚਾਹੁੰਦੇ ਸਨ।

ਭਾਰਤ ਦੀ ਅਖੰਡਤਾ ਅਤੇ ਰਾਜਾਂ ਨੂੰ ਵੱਧ ਅਧਿਕਾਰ ਦਵਾਉਣ ਲਈ 29 ਨਵੰਬਰ ਨੂੰ 'ਭਾਰਤ ਬੰਦ' ਦੀ ਤਿਆਰੀ ਕੀਤੀ ਜਾ ਰਹੀ ਹੈ। ਜਨਤਾ ਦਲ ਤੇ ਸੰਯੁਕਤ ਮੋਰਚੇ ਦੇ ਲੀਡਰ ਜਦ ਧਰਨੇ 'ਤੇ ਬੈਠੇ

ਵਿਚ ਵੀ ਘੱਟ ਹੀ ਹੈ ਕਿਉਂਕਿ ਉਸਨੇ ਗਣਰਾਜਾਂ ਦੇ ਕੇਂਦਰ ਨਾਲ ਸਬੰਧਾਂ ਤੇ ਗਣਰਾਜਾਂ ਦੇ ਪਰਸਪਰ ਸਬੰਧਾਂ ਬਾਰੇ ਦੋਗਲੀ ਨੀਤੀ ਅਪਣਾ ਰੱਖੀ ਸੀ। ਉਸਨੇ ਵਖਰੇ ਹੋਣ ਵਾਲੇ ਗਣਰਾਜਾਂ ਨੂੰ ਜਦੋਂ ਹੋਣਾਂ ਬਾਰੇ ਮੁੜ ਵਿਚਾਰ ਦੀ ਧਮਕੀ ਦਿੱਤੀ ਤਾਂ ਇਸ ਦਾ ਉਸ ਸਮੇਂ ਹੀ ਯੂਕਰਾਇਨ ਤੇ ਕਜ਼ਾਕਸਤਾਨ ਵਿਚ ਤਿੱਖਾ ਪ੍ਰਤੀਕਰਮ ਹੋਇਆ। ਹੁਣੇ ਹੁਣੇ ਉਸਨੇ ਰੂਸੀ ਸੰਘ ਵਿਚਲੇ ਖੁਦਮੁਖ਼ਤਿਆਰ ਇਲਾਕੇ ਚੇਚਨ ਇੰਗੁਸ਼ ਦੇ ਸੁਤੰਤਰਤਾ ਦੇ ਐਲਾਨਾਂ ਵਿਰੁਧ ਐਮਰਜੈਂਸੀ ਲਾਗੂ ਕਰਨ ਦੇ ਫੁਰਮਾਨ ਜਾਰੀ ਕਰ ਦਿੱਤੇ

### ਫੁਰਮਾਨ

ਪਰ ਰੂਸੀ ਸੰਘ ਦੀ ਸੁਪਰੀਮ ਸੋਵੀਅਤ ਨੇ ਹੀ ਇਹ ਫੁਰਮਾਨ ਨਾਮਨਜ਼ੂਰ ਕਰ ਦਿੱਤੇ ਹਨ ਅਤੇ ਰਾਸ਼ਟਰਪਤੀ ਯੇਲਤਸਿਨ ਨੂੰ ਇਹਨਾਂ ਨੂੰ ਵਾਪਸ ਲੈਣ ਤੇ ਮਜਬੂਰ ਕਰ ਦਿੱਤਾ ਹੈ। ਉਹਨਾਂ ਫੈਸਲਾ ਕਿਆ ਕਿ ਪੂਰਾ ਯਤਨ ਕੀਤਾ ਜਾਣਾ ਚਾਹੀਦਾ ਕਿ ਜਾਣ ਜੋ ਚੇਚਨ ਦੇ ਪ੍ਰਤੀਨਿਧਾਂ ਨਾਲ ਇਸ ਪ੍ਰਸ਼ਨ ਬਾਰੇ ਗੱਲਬਾਤ ਕਰਨ। ਚੇਚਨ ਦੇ ਪ੍ਰਤੀਨਿਧ ਇਸ ਲਈ ਮਾਸਕੋ ਆਏ ਹੋਏ ਸਨ। ਜਮਹੂਰੀਅਤ ਕਰਕੇ ਦੇਖਣਾ ਕਿਸੇ ਅੰਸ਼ਰੇ ਤੁਰਸ਼ਾਹੀ ਸਰਿਆਸਾਰਕ ਮੋਤਰ ਉਤੇ ਫੈਸਲ ਦੀ ਨੀਤੀ ਅਜ ਅਮਲ ਵਿਚ ਲਿਆਉਣੀ ਕੋਈ ਸੌਖੀ ਗੱਲ ਨਹੀਂ। ਇਸੇ ਲਈ ਹੁਣ ਗੱਲਬਾਤ ਜਾਰੀ ਹੈ ਤਾਂ ਜੋ ਮਾਮਲੇ ਦਾ ਰਾਜਸੀ ਹਲ ਲਭਿਆ ਜਾਵੇ। ਚੇਚਨ ਦੇ ਲੋਕਾਂ ਨੂੰ ਵੀ ਕੁਝ ਡਰ ਸੀ ਜਿਸ ਲਈ ਉਹਨਾਂ ਆਪਣੇ ਪ੍ਰਤੀਨਿਧ ਮਾਸਕੋ ਘੱਲੇ ਉਦੋਂ ਜਦੋਂ ਯੇਲਤਸਿਨ ਨੇ ਹਾਲੇ ਐਮਰਜੈਂਸੀ ਦੇ ਫੁਰਮਾਨ ਵਾਪਸ ਨਹੀਂ ਸੀ ਲਏ। ਪਹਿਲੋਂ ਵੀ ਯੇਲਤਸਿਨ ਨੂੰ ਅੰਤਰਰਾਜੀ ਹੱਦਾਂ ਬਾਰੇ ਆਪਣੀ ਧਮਕੀ ਵਾਪਸ ਲੈਣੀ ਪਈ ਸੀ। ਉਸ ਦਾ ਖਿਆਲ ਸੀ ਕਿ ਰੂਸੀ ਸੰਘ ਵਿਚੋਂ ਅਤੇ ਹੋਰ ਗਣਰਾਜਾਂ ਵਿਚ ਵਸਦੇ ਰੂਸੀਆਂ ਵਲੋਂ ਉਸਨੂੰ ਤਕੜਾ ਸਮਰਥਨ ਮਿਲੇਗਾ। ਸਮਰਥਨ ਮਿਲਿਆ ਵੀ ਪਰ ਵਿਰੋਧ ਵੀ ਹੋਇਆ। ਉਪਰੋਂ ਸਮੁੱਚੇ ਤੌਰ ਤੇ

ਸੋਵੀਅਤ ਯੂਨੀਅਨ ਵਿਚ ਜਿਥੇ ਉਹ ਗੋਰਬਾਚੋਵ ਦੇ ਟਾਕਰੇ ਤੇ ਆਪਣੀ ਸਰਦਾਰੀ ਚਾਹੁੰਦਾ ਸੀ ਉਸਨੂੰ ਇਸ ਧਮਕੀ ਨੇ ਹਾਨੀ ਪੁਚਾਈ। ਇਸ ਲਈ ਉਸਨੂੰ ਧਮਕੀਆਂ ਦਾ ਰਾਹ ਛੱਡ ਕੇ ਗੱਲਬਾਤ ਦਾ ਰਾਹ ਅਪਨਾਉਣਾ ਪਿਆ। ਸਗੋਂ ਉਹ ਨਵੀਂ ਸਰਕਾਰਾਂ ਵਿਚ ਸਦਭਾਵਨਾ ਦੇ ਪ੍ਰਗਟਾਵੇ ਕਰਨ ਆਉਂਦਾ ਜਾਂਦਾ ਰਿਹਾ।

ਇਸ ਦੌਰ ਵਿਚ ਗੋਰਬਾਚੋਵ ਦਾ ਅਕਸ ਕਿਵੇਂ ਨਿਖਰਦਾ ਹੈ। ਉਸਨੇ ਇਹ ਨੀਤੀ ਅਪਣਾਈ ਕਿ ਸੋਵੀਅਤ ਕੇਂਦਰ ਤੇ ਗਣਰਾਜਾਂ ਸਬੰਧਾਂ ਨੂੰ ਵਧੇਰੇ ਜਮਹੂਰੀ ਰੂਪ ਦਿੱਤਾ ਜਾਵੇ। ਸੰਧੀ ਨਿਯਮਾਂ ਤੇ ਕਦਰਾਂ ਦੀ ਜੋ ਵੀ ਉਲੰਘਣਾ ਹੋਈ ਹੈ ਉਸਨੂੰ ਠੀਕ ਕੀਤਾ ਜਾਵੇ ਅਤੇ ਗਣਰਾਜਾਂ (ਕੌਮੀਅਤਾਂ) ਨੂੰ ਵੱਧ ਤੋਂ ਵੱਧ ਅਧਿਕਾਰ ਦੇ ਕੇ ਬਰਾਬਰੀ ਨਾਲ ਜੋੜ ਕੇ ਇਕ ਰਖਿਆ ਜਾਵੇ। ਜਿਥੇ ਉਸਨੇ ਗਣਰਾਜਾਂ ਲਈ ਆਰਥਕ ਸੁਤੰਤਰਤਾ ਅਤੇ ਰਾਜਸੀ ਪ੍ਰਭੁਤਾ ਦੀ ਕੇਂਦਰ ਵਲੋਂ ਪ੍ਰਵਾਨਗੀ ਦੇਣ ਦੀ ਗੱਲ ਵੀ ਕੀਤੀ ਉਥੇ ਉਸਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਸੋਵੀਅਤ ਯੂਨੀਅਨ ਦਾ ਨਵੇਂ ਰੂਪ ਵਿਚ ਇਕ ਰਹਿਣਾ ਸਾਰੇ ਦੇਸ਼ ਲਈ ਅਤੇ ਗਣਰਾਜਾਂ ਲਈ ਵੀ ਲਾਭਦਾਇਕ ਹੈ। ਤਸੱਲੀ ਨਾਲ ਗਣਰਾਜ ਕੇਂਦਰ ਨੂੰ ਕੁਝ ਜ਼ਰੂਰੀ ਅਧਿਕਾਰ ਦੇਣੇ ਮੰਨ ਲੈਣ ਅਤੇ ਇਸ ਆਧਾਰ ਤੇ ਨਵੀਂ ਸੰਧੀ ਕਰਕੇ ਇਕ ਨਵੇਂ ਸੰਘ ਦੀ ਸਥਾਪਨਾ ਕੀਤੀ ਜਾਵੇ (ਜਾਰ ਰਹੇ ਸੋਵੀਅਤ ਯੂਨੀਅਨ ਦੀ ਸਥਾਪਨਾ ਇਕ ਸੰਧੀ ਦੇ ਆਧਾਰ ਤੇ ਹੀ ਹੋਈ ਸੀ)।

### ਰਾਜਪਲਟਾ

ਹਾਲ ਦੇ ਅਸਫਲ ਰਾਜ ਪਲਟੇ ਦੇ ਜੋ ਤੱਥ ਸਾਹਮਣੇ ਆਏ ਹਨ ਉਹਨਾਂ ਤੋਂ ਸਪਸ਼ਟ ਹੈ ਕਿ ਰਾਜਪਲਟਾ ਕਰਨ ਵਾਲੇ 20 ਅਗਸਤ ਨੂੰ

ਜਿਹਨਾਂ ਦੇ ਰਾਜਪਲਟੇ ਦੇ ਯਤਨ ਨੇ ਗੋਰਬਾਚੋਵ ਦੀ ਪੁਜੀਸ਼ਨ ਕਮਜ਼ੋਰ ਕਰ ਦਿੱਤੀ। ਰਾਜਪਲਟਾ ਭਾਵੇਂ ਅਸਫਲ ਹੋਇਆ ਪਰ ਇਸ ਦਾ ਹਾਲੇ ਵੀ ਖਤਰਾ ਮੌਜੂਦ ਹੈ। ਕੋਈ ਖਤਰਾ ਆ ਰਹਿਆ ਹੈ ਜੋ ਇਸ ਦਰਸਾਉਂਦੀਆਂ ਹਨ ਕਿ ਉਸਦੇ ਸਿਰ ਉੱਤੇ ਸੁਧਾਰਾਂ ਦੇ ਵਿਰੋਧੀਆਂ ਤੇ ਪੁਰਾਤਨਵਾਦੀਆਂ ਵਲੋਂ ਖਤਰੇ ਦੀ ਤਲਵਾਰ ਲਟਕ ਰਹੀ ਹੈ। ਰਾਜਪਲਟੇ ਦਾ ਇਹ ਸਿੱਟਾ ਵੀ ਨਿਕਲ ਚੁੱਕਿਆ ਹੈ ਕਿ ਗਣਰਾਜ ਪਹਿਲੀ ਸੰਧੀ ਜਿੰਨੇ ਅਧਿਕਾਰ ਕੇਂਦਰ ਨੂੰ ਦੇਣ ਲਈ ਰਾਜ਼ੀ ਨਹੀਂ। ਹੋ ਸਕਦਾ ਹੈ ਕਿ ਜੋ ਗਣਰਾਜ ਨਵੀਂ ਸੰਧੀ ਨੂੰ ਵੀ ਪ੍ਰਵਾਨ ਨਹੀਂ ਕਰਦੇ ਉਹ ਉਡੀਕਦੇ ਹੋਣ ਕਿ ਭਵਿਖ ਵਿਚ ਹਾਲਾਤ ਕਿਵੇਂ ਬਦਲਦੇ ਹਨ। ਇਹ ਸਪਸ਼ਟ ਹੈ ਕਿ ਜੇ ਇਕ ਹੋਰ ਰਾਜਪਲਟਾ ਹੋਇਆ ਹੈ ਅਤੇ ਪੁਰਾਤਨਵਾਦੀ (ਤੇ ਸੁਧਾਰਾਂ ਦੇ ਵਿਰੋਧੀ) ਸੱਤਾ ਸੰਭਾਲ ਲੈਂਦੇ ਹਨ ਤਾਂ ਕੇਂਦਰੀ ਹਥਿਆਰਬੰਦ ਬਲ (ਅਰਥਾਤ ਫੌਜ ਆਦਿ) ਨੂੰ ਵਰਤਣ ਦੇ ਰਾਹ ਪਏਗੀ। ਫਿਰ ਗਣਰਾਜ ਆਪੋ ਆਪਣੇ ਸੁਤੰਤਰਤਾ ਦੇ ਐਲਾਨਾਂ ਉਤੇ ਹੋਰ ਦ੍ਰਿੜ ਹੋ ਕੇ ਵਖਰੇ ਹੋਣ ਤੇ ਅੜ ਜਾਣਗੇ। ਮਾਮਲਾ ਗੱਲਬਾਤ ਰਾਹੀਂ ਸੁਲਝਾਉਣ ਦਾ ਪ੍ਰਸ਼ਨ ਹੀ ਨਹੀਂ ਰਹੇਗਾ। ਘਰੋਗੀ ਜੰਗ ਸ਼ੁਰੂ ਹੋ ਜਾਏਗੀ।

ਇਸ ਅਵਸਥਾ ਵਿਚ ਸੰਧੀ ਬਾਰੇ ਉਪਰੋਕਤ ਖਬਰ ਨਵੇਂ ਮੋੜ ਦੀ ਸੂਚਕ ਹੈ।

ਭਾਰਤ ਲਈ ਇਹ ਘਟਨਾਵਾਂ ਤੇ ਇਹ ਮੋੜ ਬੜੇ ਅਰਥ ਰਖਦਾ ਹੈ ਤੇ ਸਬਕ ਵੀ। ਅਸੀਂ ਸਦਾ ਹੀ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਸੋਵੀਅਤ ਯੂਨੀਅਨ ਅਤੇ ਭਾਰਤ ਦੋਵੇਂ ਬਹੁ ਭਾਸ਼ਾਈ ਅਤੇ ਬਹੁ ਕੌਮੀ ਦੇਸ਼ ਹਨ। ਇਹ ਬੁਨਿਆਦੀ ਗੱਲ ਸਾਂਝੀ ਹੈ ਭਾਵੇਂ ਇਤਿਹਾਸ ਵਖਰਾ ਵਖਰਾ ਹੈ ਅਤੇ ਵਿਕਾਸ ਵਿਚ ਜਿੰਨਾ

26

ਬਰਮਿੰਘਮ ਦੀ ਸਾਧ ਸੰਗਤ ਤੇ ਸੁਰਧਰ ਪਰਿਵਾਰ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਾਰੇ ਜਗਤ ਨੂੰ ਲੱਖ ਲੱਖ ਵਧਾਈ ਹੋਵੇ।



ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਪ੍ਰਧਾਨ : ਤਾਰਾ ਸਿੰਘ ਸੁਰਧਰ
ਨਾਮਧਾਰੀ ਸੰਗਤ ਬਰਮਿੰਘਮ

198-GROVE LANE, HANDSWORTH
BIRMINGHAM-20
Tel : 021-551 9269

# ਲੈਸਟਰ ਦੀ ਸਮੂਹ ਸਾਧ-ਸੰਗਤ ਵਲੋਂ ਸਤਿਗੁਰੂ ਜੀ ਦੇ ਪ੍ਰਕਾਸ਼ ਦਿਵਸ ਦੀਆਂ ਲੱਖ ਲੱਖ ਵਧਾਈਆਂ !



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

## ਪ੍ਰਧਾਨ - ਸ੍ਰ. ਬਚਿੱਤਰ ਸਿੰਘ

# NAMDHARI SANGAT LEICESTER

**314 UPPINGHAM RD,**

**LEICESTER.**

# ਜੀ ਆਇਆਂ ਮਿੱਤਰ ਪਿਆਰੇ ਨੂੰ

-o- ਵਿਸ਼ਨੂੰ ਦੱਤ ਸ਼ਰਮਾ -o-

ਡਾ: ਈਗੋਰ ਸਿਰਬਰੀਆ ਕੋਵ

ਵੀ.ਡੀ. ਸ਼ਰਮਾ

ਪੰਜਾਬੀ ਬੋਲੀ ਪੰਜਾਬੀ ਸਾਹਿਤ ਦੇ ਇਤਿਹਾਸ ਅਤੇ ਸਭਿਆਚਾਰ ਦੇ ਰਸੀਆਂ ਨੂੰ, ਮੈਨੂੰ ਯਕੀਨ ਹੈ ਕਿ ਇਹ ਸੁਣ ਕੇ ਅਥਾਹ ਪ੍ਰਸੰਨਤਾ ਹੋਵੇਗੀ ਕਿ ਸੋਵੀਅਤ ਯੂਨੀਅਨ ਅੰਦਰ ਪੰਜਾਬੀ ਬੋਲੀ ਅਤੇ ਸਾਹਿਤ ਦੀ ਪੜ੍ਹਾਈ ਅਤੇ ਉਨ੍ਹਾਂ ਲਈ ਅਣਥੱਕ ਸਾਲਾਂ ਤੋਂ ਕੰਮ ਅਤੇ ਜਿੱਤਾਂ ਹਾਸਲ ਕਰਦੇ ਆ ਰਹੇ ਡਾਕਟਰ ਏਗੋਰ ਸਿਰਬਰੀਆ ਕੋਵ ਦਸੰਬਰ 91 ਦੀ 7 ਤਾਰੀਖ਼ ਨੂੰ ਲੰਡਨ ਪਹੁੰਚ ਰਹੇ ਹਨ। ਡਾ. ਸਿਰਬਰੀਆ ਕੋਵ ਪਾਸ ਫਿਲਾਸਫੀ ਦੀ ਡਾਕਟਰੇਟ ਹੈ ਅਤੇ ਆਪ ਸੋਵੀਅਤ ਯੂਨੀਅਨ ਦੇ ਅਜਿਹੇ ਸਮੇਂ ਦੇ ਉਚੇਰੇ ਭਾਰਤ ਅਤੇ ਸੰਸਕ੍ਰਿਤੀ ਵਿਗਿਆਨੀਆਂ ਵਿਚੋਂ ਇਕ ਉੱਘੇ ਪੁਰਖ ਹਨ। ਆਪ ਸੋਵੀਅਤ ਯੂਨੀਅਨ ਦੀ ਅਕੈਡਮੀ ਆਫ ਸਾਇੰਸ ਦੇ ਇੰਸਟੀਚਿਊਟ ਆਫ ਓਰੀਐਂਟਲ ਸਟਡੀਜ਼ ਵਿਚ ਕੰਮ ਕਰਦੇ ਹਨ ਜਿਹਨਾਂ ਨੇ ਮੇਰੇ ਅੰਦਾਜ਼ਨ ਅਨੁਸਾਰ

ਹੁਣ ਤੱਕ ਘੱਟੋ ਘੱਟ 50 ਦੇ ਕਰੀਬ ਭਾਰਤ ਬਾਰੇ ਲੇਖ ਪੱਤਰ ਲਿਖੇ ਹਨ। ਨਿਰਸੰਦੇਹ ਅਜਿਹੇ ਮਿੱਤਰ ਪਿਆਰੇ ਨੂੰ ਜਿਸ ਦਾ ਸਾਰਾ ਜੀਵਨ ਭਾਰਤੀ ਲੋਕਾਂ ਦੇ ਦਿਲਾਂ ਨਾਲ ਧੜਕਦਾ ਰਿਹਾ ਹੋਵੇ ਮਿਲ ਕੇ ਕੌਣ ਖੁਸ਼ੀ ਨਾ ਮਾਣੇਗਾ?

ਏਗੋਰ ਸਿਰਬ੍ਰੀਆਕੋਵ 27 ਨਵੰਬਰ 91 ਨੂੰ ਪੂਰੇ 74 ਸਾਲਾਂ ਦੇ ਹੋ ਰਹੇ ਹਨ। ਆਪ ਦਾ ਜਨਮ ਸੋਵੀਅਤ ਯੂਨੀਅਨ ਅੰਦਰ 1917 ਦੇ ਮਹਾਨ ਸੋਸ਼ਲਿਸਟ ਅਕਤੂਬਰ ਇਨਕਲਾਬ ਤੋਂ ਪੂਰੇ ਵੀਹ ਦਿਨ ਬਾਅਦ ਯੂਕ੍ਰੇਨ ਰੀਪਬਲਿਕ ਅੰਦਰ ਚੇਰਨੀਗੋਵ ਇਲਾਕੇ ਦੇ ਇਕ ਸ਼ਹਿਰ ਕਸਬੇ ਅੰਦਰ ਇਕ ਕਿਰਤੀ ਪਰਵਾਰ ਵਿਚ ਹੋਇਆ ਸੀ। ਰੂਸ ਅੰਦਰ ਜੇ ਸੋਸ਼ਲਿਸਟ ਇਨਕਲਾਬ ਨਾ ਹੋਇਆ ਹੁੰਦਾ ਤਾਂ ਇਹ ਕਹਿਣਾ ਮੁਸ਼ਕਲ ਹੈ ਕਿ ਗ੍ਰੇਗੋਰ ਅਜ ਕਿੱਥੇ ਹੁੰਦਾ। ਪਰ ਇਸ ਗੱਲ ਬਾਰੇ ਕੋਈ ਸੰਦੇਹ ਨਹੀਂ ਕਿ ਉਹ ਇਤਨਾ ਉੱਚਾ ਮਾਨਵਵਾਦੀ ਵਿਦਵਾਨ ਕਦੀ ਨਾ ਬਣਦਾ। ਜ਼ਾਰਸ਼ਾਹੀ ਰੂਸ ਵਿਚ ਗਰੀਬ ਘਰਾਂ ਦੇ ਬੱਚਿਆਂ ਨੂੰ ਉਚ ਵਿਦਿਆ ਪ੍ਰਾਪਤ ਕਰ ਸਕਣ ਦੇ ਅਵਸਰ ਕਿਥੇ ਮਿਲਦੇ ਸਨ। ਸੋਸ਼ਲਿਸਟ ਇਨਕਲਾਬ ਨੇ ਆਮ ਲੋਕਾਂ ਲਈ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਖੁਲ੍ਹੇ ਅਵਸਰ ਪੈਦਾ ਕਰ ਦਿੱਤੇ।

ਆਪਣੇ ਇਲਾਕੇ ਦੇ ਸਕੂਲ ਵਿਚ ਸੈਕੰਡਰੀ ਹਾਈ ਸਕੂਲ ਦੀ ਵਿਦਿਆ ਸਮਾਪਤ ਕਰਨ ਤੋਂ ਬਾਅਦ ਏਗੋਰ ਉਚੇਰੀ ਵਿਦਿਆ ਵਾਸਤੇ ਲੈਨਿਨਗਰਾਦ ਪਹੁੰਚ ਗਏ। ਇਹ ਉਥੇ ਇਤਿਹਾਸ, ਫਿਲਾਸਫੀ ਅਤੇ ਭਾਸ਼ਾ ਵਿਗਿਆਨ ਦੇ ਇੰਸਟੀਚਿਊਟ ਵਿਚ ਦਾਖਲਾ ਲੈਣਾ ਚਾਹੁੰਦੇ ਸਨ, ਜੋ ਬਾਅਦ ਵਿਚ ਲੈਨਿਨਗਰਾਦ ਯੂਨੀਵਰਸਿਟੀ ਦੀ ਫੈਕਲਟੀ ਬਣ ਗਈ ਸੀ। ਜਦ ਏਗੋਰ ਲੈਨਿਨਗਰਾਦ ਪਹੁੰਚੇ ਤਾਂ ਫੈਕਲਟੀ ਦੇ ਭਾਸ਼ਾ ਵਿਗਿਆਨ ਦੇ ਸਵਾਏ ਚੀਨੀ ਅਤੇ ਭਾਰਤੀ ਦੇ ਸਾਰੇ ਭਾਗ ਖਤਮ ਹੋ ਚੁੱਕੇ ਸਨ। ਏਗੋਰ ਨੇ ਭਾਰਤੀ ਸੈਕਸ਼ਨ ਦੀ ਚੋਣ ਕੀਤੀ। ਏਗੋਰ ਖੁਸ਼ਕਿਸਮਤ ਸਨ ਕਿ ਲੈਨਿਨਗਰਾਦ ਵਿਚ ਉਹ ਪ੍ਰਸਿੱਧ ਅਕੈਡਮੀਸ਼ਨ ਸਚਰਬੈਟਸਕੋਇ Shcherbatskoy ਦੇ ਵਿਦਿਆਰਥੀ ਬਣੇ ਜੋ ਆਪ ਭਾਰਤ ਵਿਦਿਆ ਬਾਰੇ ਵਿਸ਼ਵ ਪ੍ਰਸਿੱਧੀ ਦੇ ਮਾਲਕ ਅਤੇ ਲੈਨਿਨਗਰਾਦ ਵਿਖੇ ਭਾਰਤ ਵਿਦਿਆ ਦੇ ਸਕੂਲ ਦੀ ਬੁਨਿਆਦ ਰੱਖਣ ਵਾਲੇ ਆਈ. ਪੀ. ਮਿਨਾਯੇਵ ਦੇ ਸ਼ਾਗਿਰਦ ਸਨ।

ਵਿਦਿਆਰਥੀ ਜੀਵਨ ਦੇ ਸਮੇਂ ਵਿਚ ਹੀ ਏਗੋਰ ਨੇ ਵਿਦਵਾਨਾਂ ਦੀ ਇਕ ਸਭਾ ਵਿਚ 'ਕਾਲੀਦਾਸ' ਬਾਰੇ ਲੈਕਚਰ ਦਿੱਤਾ ਜੋ ਲੈਨਿਨਗਰਾਦ ਨਾਂ ਦੀ ਇਕ ਰਸਾਲੇ ਵਿਚ ਛਪਿਆ ਸੀ। ਇਹ ਲੈਕਚਰ ਕਾਲੀਦਾਸ ਦੀ ਸੰਸਕ੍ਰਿਤ ਵਿਚ ਲਿਖੀ ਇਕ ਕਵਿਤਾ ਦੇ ਰੂਸੀ ਵਿਚ ਕੀਤੇ ਤਰਜਮੇ ਉੱਤੇ ਆਧਾਰਤ ਸੀ। ਏਗੋਰ ਦੇ ਪ੍ਰੋਫੈਸਰ ਸ਼ਚਰਬੈਟਸਕੋਇ ਨੇ ਉਸਨੂੰ ਮੁਢ ਵਿਚ ਸ਼ੁਰੂ ਦੀ ਸੰਸਕ੍ਰਿਤੀ ਦੀ ਪਾਠ ਪੁਸਤਕ ਪੜ੍ਹਨ ਨੂੰ ਦਿੱਤੀ। ਵਿਦਿਆਰਥੀ ਜੀਵਨ ਵਿਚ ਹੀ ਏਗੋਰ ਰਾਬਿੰਦਰ ਨਾਥ ਟੈਗੋਰ ਨੂੰ ਪਿਆਰਨ ਲੱਗ ਪਏ ਸਨ। ਉਹਨਾਂ ਨੇ ਭਾਰਤ ਦੇ ਪ੍ਰਸਿੱਧ ਇਨਕਲਾਬੀ ਰਾਬਿੰਦਰ ਨਾਥ ਚਟੋਪਾਧਿਆਏ ਦੀ ਅਗਵਾਈ ਵਿਚ ਬੰਗਾਲੀ ਭਾਸ਼ਾ ਦੀ ਵੀ ਪੜ੍ਹਾਈ ਕੀਤੀ ਤਾਂ ਉਹਨਾਂ ਨੂੰ ਸ੍ਰੀ ਟੈਗੋਰ ਨੂੰ ਪੱਤਰ ਲਿਖਣ ਦੀ ਉਤਸੁਕਤਾ ਹੋਈ। ਇਸ ਪੱਤਰ ਦਾ ਇਕ ਭਾਗ ਏਗੋਰ ਨੇ ਬੰਗਲਾ ਵਿਚ ਲਿਖਿਆ। ਇਕ ਮਹੀਨੇ ਬਾਅਦ ਰਬਿੰਦਰ ਨਾਥ ਟੈਗੋਰ ਨੇ ਉੱਤਰ ਦਿੱਤਾ.

ਪਿਆਰੇ ਸ੍ਰੀਮਾਨ ਜੀ,

ਮੈਂ ਬਹੁਤ ਦਿਲਚਸਪੀ ਨਾਲ ਪੱਤਰ ਪੜ੍ਹਿਆ ਹੈ। ਮੈਨੂੰ ਆਸ ਹੈ ਕਿ ਤੁਸੀਂ ਛੇਤੀ ਹੀ ਬੰਗਾਲੀ ਪੜ੍ਹ ਸਕੋਗੇ ਕਿ ਮੇਰੀਆਂ ਪੁਸਤਕਾਂ ਨੂੰ ਮੂਲ ਰੂਪ ਵਿਚ ਬੰਗਾਲੀ 'ਚ ਹੀ ਪੜ੍ਹ ਸਕੋਗੇ

ਮੇਰੇ ਵਲੋਂ ਆਸ਼ੀਰਵਾਦ,
ਤੁਹਾਡਾ ਸੁਹਿਰਦ,
ਆਰ ਟੈਗੋਰ

ਇਹ ਪੱਤਰ 1986 ਵਿਚ ਟੈਗੋਰ ਭਾਰਤ ਅਤੇ ਸੋਵੀਅਤ ਯੂਨੀਅਨ ਨਾਮੀ ਕੱਲਕੱਤੇ ਵਿਖੇ ਛਪੀ ਪੁਸਤਕ ਵਿਚ ਛਾਪਿਆ ਗਿਆ ਹੈ। ਏਗੋਰ ਯੂਨੀਵਰਸਿਟੀ ਤੋਂ 1940 ਵਿਚ ਗ੍ਰੈਜੂਏਟ ਬਣੇ। 1941 ਵਾਲੀਆਂ ਗਰਮੀਆਂ ਵਿਚ ਉਹ ਸੋਵੀਅਤ ਯੂਨੀਅਨ ਉੱਤੇ ਨਾਜ਼ੀਆਂ ਦੇ ਹਮਲੇ ਵੇਲੇ ਆਪਣੇ ਦੇਸ਼ ਦੀ ਰਖਿਆ ਲਈ ਮੋਰਚੇ ਤੇ ਚਲੇ ਗਏ। ਇਸ ਕਰਕੇ ਉਹ ਭਾਰਤ ਵਿਗਿਆਨ ਦਾ ਕੰਮ 1947 ਵਿਚ ਸ਼ੁਰੂ ਕਰ ਸਕੇ। 15 ਅਗਸਤ 1947 ਨੂੰ (ਭਾਰਤ ਦੇ ਸੁਤੰਤਰਤਾ ਦਿਵਸ ਤੋਂ) ਏਗੋਰ ਅਤੇ ਵੀ ਆਈ ਮੋਸਕਾਲੀਓਵ V.I. Moskalyov ਨੂੰ ਤਾਸ਼ਕੰਦ ਵਲੋਂ ਸੱਦਾ ਦਿੱਤਾ ਗਿਆ ਕਿ ਉਹ ਉਥੇ ਭਾਰਤੀ ਭਾਸ਼ਾਵਾਂ ਦੇ ਕੋਰਸ ਸਥਾਪਤ ਕਰਨ। ਤਾਸ਼ਕੰਦ ਵਿਚ ਉਹਨਾਂ ਹਿੰਦੀ ਪੰਜਾਬੀ ਅਤੇ ਭਾਰਤ ਦੇ ਇਤਿਹਾਸ ਬਾਰੇ ਲੈਕਚਰ ਵੀ ਦਿੱਤੇ। ਉਹਨਾਂ ਦੇ ਉੱਦਮਾਂ ਦਾ ਹੀ ਸਿੱਟਾ ਹੈ ਕਿ ਓਸ ਵੇਲੇ ਤਾਸ਼ਕੰਦ ਯੂਨੀਵਰਸਿਟੀ ਦੇ ਪਾਠਕ੍ਰਮ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦੀ ਪੜ੍ਹਾਈ ਸ਼ਾਮਲ ਹੈ।

ਸੋਵੀਅਤ ਯੂਨੀਅਨ ਅੰਦਰ ਭਾਰਤ ਵਿਚ ਗਹਿਰੀ ਦਿਲਚਸਪੀ ਅਤੇ ਉਸ ਵੱਲ ਮਿਤਰਤਾ ਬਾਰੇ ਕਰੀਏ ਤਾਂ ਹੀ ਕਿਹਾ ਜਾ ਸਕਦਾ ਹੈ ਕਿ ਉਹਨਾਂ ਵਿਚੋਂ 450 ਤੋਂ ਵੱਧ ਲੈਨਿਨਗਰਾਦ ਯੂਨੀਵਰਸਿਟੀ ਵਿਚੋਂ ਭਾਰਤ ਦੀਆਂ ਭਾਸ਼ਾਵਾਂ ਦੇ ਗਰੈਜੂਏਟ ਨਿਕਲੇ। ਇਹ ਗਰੈਜੂਏਟ ਹੁਣ ਸਮਾਜਕ ਏਜੰਸੀਆਂ, ਸਰਕਾਰੀ ਇੰਸਟੀਚਿਊਟ ਦੇ ਦਫਤਰਾਂ, ਪ੍ਰੈਸ ਤੇ ਇਕਾਨਾ ਪੱਤਰਕਾਰੀ ਵਿਚ ਲੱਗੇ ਹੋਏ ਹਨ।

ਡਾ. ਸਿਰਬਰੀਆ ਕੋਵ ਨੇ ਚਾਰ ਸਾਲ ਪਹਿਲਾਂ ਭਾਰਤ ਦੇ ਪ੍ਰਾਚੀਨ ਸਾਹਿਤ ਪੰਚਤੰਤਰ ਦੇ ਨਵੇਂ ਐਡੀਸ਼ਨ ਦਾ ਤਰਜਮਾ ਕੀਤਾ। ਪੰਚਤੰਤਰ ਸਟੇਫਾਨਿਟ Stefanit ਅਤੇ ਇਖਨੀਲਤ Ukhnilat ਰੂਸ ਅੰਦਰ 13 ਵੀਂ ਸਦੀ ਤੋਂ ਜਾਣੇ ਜਾਂਦੇ ਹਨ ਜੋ ਗਰੀਕ ਭਾਸ਼ਾ ਵਿਚੋਂ ਤਰਜਮਾ ਕੀਤੇ ਗਏ ਹਨ। ਡਾ. ਸਿਰਬਰੀਆ ਕੋਵ ਨੇ ਪੰਚਤੰਤਰ ਦੇ ਇਸ ਨਵੇਂ ਤਰਜਮੇ ਦੇ ਆਮੁੱਖ ਰੂਪ ਵਿਚ ਲਿਖਿਆ ਹੈ:-

"ਪੰਚਤੰਤਰ 1958 ਵਿਚ Literary Movements ਵਿਚ ਲੜੀਵਾਰ ਛਪਿਆ ਸੀ। ਇਸ ਉਲਥੇ ਨੂੰ ਏ ਯਾਈ ਸਿਰਕਿਨ Sirkin ਨੇ ਸੋਧਿਆ ਸੀ ਜੋ ਇਕ ਅਮਰੀਕਨ ਜੋ ਹਰਟਲ ਨੇ ਕੀਤਾ ਸੀ।

"ਮੈਂ ਭਾਰਤ ਵਿਚ ਦੋ ਐਮ ਆਰ ਕਾਲੇ ਵਲੋਂ ਛਪੇ ਅਸਲ ਤੋਂ ਤਰਜਮਾ ਕੀਤਾ ਹੈ, ਜੋ ਸਾਹਿਤਕ ਸਿਧਾਂਤਕ ਅਤੇ ਵਿਦਿਆਕਾਰੂ ਦੇ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਤਾ ਰਖਦਾ ਹੈ।

"ਪਾਠਕ ਪੰਚਤੰਤਰ ਦੀ ਰਚਨਾ ਅੱਜ ਤੋਂ 1500 ਸਾਲ ਪਹਿਲਾਂ ਹੋਈ ਸੀ ਪਰ ਉਸ ਵਿਚ ਦਸੇ ਗਏ ਬਹੁਤ ਸਾਰੇ ਅਸੂਲ ਅੱਜ ਦੀ ਜ਼ਿੰਦਗੀ ਵਿਚ ਵੀ ਸਦਾ ਵਾਂਗ ਢੁਕਵੇਂ ਹਨ, ਜਿਵੇਂ ਇਹ ਹੀ ਕਾਲੇ ਤੇ ਚਿਟੇ ਲੋਕਾਂ ਜਿਹਾ ਹਰ ਉਦਾ ਹੀ ਚਲਾਕ ਭਰਾ ਅਤੇ ਚੇਤਨਾਸ਼ੀਲ ਹੈ ਜਿਵੇਂ ਦੋਰਾਨ-ਇਹਕਾਲ ਜਾਪ। ਵਿਸ਼ੇਸ਼ ਤੌਰ ਤੇ ਇਸ ਪੁਸਤਕ ਵਿਚ ਬਹੁਤ ਸਾਰਾ ਅਕਲ ਭਰਪੂਰ ਲੋਕ ਪ੍ਰਗਿਆ ਦਾ ਮਸਾਲਾ ਹੈ।"

ਡਾ. ਸਿਰਬਰੀਆ ਕੋਵ ਚਾਰ ਪੰਜ ਸਾਲ ਪਹਿਲਾਂ ਸੋਮਦੇਵ ਦੇ 'ਕਹਾਣੀਆਂ ਦੇ ਸਾਗਰ' ਉੱਤੇ ਇਕ ਨਿਬੰਧ ਲਿਖਣ ਵਿਚ ਰੁਝੇ ਹੋਏ ਸਨ। ਭਰਤ੍ਰੀਹਰੀ ਬਾਰੇ ਵੀ ਉਹਨਾਂ ਦੀ ਪੁਸਤਕ ਛਪ ਚੁੱਕੀ ਹੈ ਅਤੇ ਉਹ ਭਰਤਰੀਹਰੀ ਬਾਰੇ ਨਿਬੰਧ ਵੀ ਲਿਖ ਰਹੇ ਸਨ। ਪਿੱਛੇ ਜਿਹੇ ਛਪੇ Soviet Land ਰਸਾਲੇ ਵਿਚ ਉਹਨਾਂ ਨੇ ਲਿਖਿਆ ਕਿ ਭਰਤਰੀ ਹਰੀ ਵਿਚ ਮੈਨੂੰ ਬਹੁਤ ਦਿਲਚਸਪੀ ਹੈ। 'ਮੈਂ ਉਸਦੀ ਅਕਲਮੰਦੀ ਵੱਲ ਬਾਰ ਬਾਰ ਜਾਂਦਾ ਅਤੇ ਸਮਝ ਲੈਂਦਾ ਹਾਂ।"

ਡਾ. ਸਿਰਬਰੀਆਕੋਵ ਨੇ ਹੁਣੇ ਜਿਹੇ ਸੰਸਕ੍ਰਿਤ ਵਿਚੋਂ ਕਥਾਸਰਿਤ ਸਾਗਰ ਦੇ ਰੂਸੀ ਵਿਚ ਤਰਜਮੇ ਦੀ ਹਥ ਲਿਖਤ ਤਿਆਰ ਕਰਨ ਦਾ ਕੰਮ ਖਤਮ ਕੀਤਾ ਹੈ। ਇਹ ਪੁਸਤਕ 1953 ਤੋਂ 1955 ਤੱਕ ਚਾਰ ਜਿਲਦਾਂ ਵਿਚ ਛਪੇਗੀ।

## ਰੂਸੀ-ਪੰਜਾਬੀ ਸ਼ਬਦਕੋਸ਼

ਇਸ ਗੱਲ ਬਾਰੇ ਬਹੁਤ ਕੁਝ ਕਹਿਣ ਦੀ ਲੋੜ ਨਹੀਂ ਕਿ ਦੁਭਾਸ਼ੀ ਸ਼ਬਦ ਕੋਸ਼ ਵਿਦੇਸ਼ੀ ਭਾਸ਼ਾਵਾਂ ਸਿੱਖਣ ਦੀ ਕੁੰਜੀ ਹੁੰਦੇ ਹਨ ਅਤੇ ਰੂਸੀ ਹਿੰਦ ਵਿਗਿਆਨੀਆਂ ਨੇ ਇਹ ਗੱਲ ਚੋਖਾ ਚਿਰ ਪਹਿਲਾਂ ਸਮਝ ਲਈ ਸੀ। ਸੰਸਕ੍ਰਿਤ ਤੇ ਪ੍ਰਸਿੱਧ ਪੀਟਰਜ਼ਬਰਗ ਸ਼ਬਦਕੋਸ਼ 19 ਵੀਂ ਸਦੀ

☞ 32

# AEROFLOT

*Soviet airlines*




ਦਨੀਆਂ ਦੀ ਸਭ ਤੋਂ ਵੱਡੀ ਏਅਰ ਲਾਈਨ ਦੇ ਜੈੱਟ ਜਹਾਜ਼ਾਂ ਦੇ ਸਫਰ ਲਈ ਅਸੀਂ ਤੁਹਾਨੂੰ ਜੀ ਆਇਆਂ ਕਹਿੰਦੇ ਹਾਂ।

ਸਿੰਗਾਪੁਰ ਅਤੇ ਮਲੇਸ਼ੀਆ ਜਾਣ ਵਾਲੇ ਜਿਹੜੇ ਚਾਹੁਣ ਦਿੱਲੀ ਦੀ ਬਰੇਕ ਲੈ ਸਕਦੇ ਹਨ ਜਾਂ ਜਿਹਨਾਂ ਨੇ ਦਿੱਲੀ ਤੋਂ ਅੱਗੇ ਸਿੰਗਾਪੁਰ, ਮਲੇਸ਼ੀਆ ਆਦਿ ਜਾਣਾ ਹੋਵੇ ਤਾਂ ਸਾਡੇ ਭਾਰਤ ਦੇ ਦਫਤਰਾਂ ਕੋਲੋਂ ਖਾਸ ਰਿਐਤੀ ਟਿਕਟਾਂ ਦੀ ਮੰਗ ਕਰਨ।

**AEROFLOT'S COMFORTABLE FAST JETLINERS ARE AT YOUR SERVICE**

EVERY WEEK
4 FLIGHTS TO DELHI
2 FLIGHTS TO ADEN
2 FLIGHTS TO COLOMBO
2 FLIGHTS TO KAULALUMPUR
2 FLIGHTS TO KARACHI

3 FLIGHTS TO SINGAPORE
1 FLIGHT TO ADDISBABA
1 FLIGHT TO CALCUTTA
3 FLIGHTS TO TOKYO
AND MANY OTHER FLIGHTS TO AFRICA.

*On behalf of Aeroflot we are happy to welcome you aboard a plane of the Soviet airlines!*

ਦਿੱਲੀ ਨੂੰ ਐਰੋਫਲੋਟ ਦਾ ਸਫਰ ਸਿਧਾ ਅਤੇ ਅਤਿਅੰਤ ਤੇਜ਼ ਹੈ। ਸਿਰਫ ਮਾਸਕੋ ਇਕ ਸਟਾਪ ਹੈ।

ਦਿਲੀ ਨੂੰ 4 ਉੜਾਨਾਂ ਜਾਂਦੀਆਂ ਹਨ ਅਤੇ ਚਾਰ ਹੀ ਵਾਪਸ ਆਉਂਦੀਆਂ ਹਨ। ਸੀਟ ਦੀ ਕੋਈ ਸਮੱਸਿਆ ਨਹੀਂ।

## ਸਾਥੋਂ ਹਰੇਕ ਏਅਰ ਲਾਈਨ ਦੀਆਂ ਸਸਤੀਆਂ ਟਿਕਟਾਂ ਲਵੋ

* ਦੂਜੇ ਏਜੰਟਾਂ ਨਾਲੋਂ ਸਾਡਾ ਰੇਟ ਸਦਾ ਘੱਟ ਹੁੰਦਾ ਹੈ।
* ਪਿਛਲੇ 25 ਸਾਲਾਂ ਵਿਚ ਜਿੰਨੇ ਮੁਸਾਫਰਾਂ ਨੇ ਸਾਡੇ ਰਾਹੀਂ ਸਫਰ ਕੀਤਾ ਉਨੇ ਵਿਚੋਂ ਕੋਈ ਵੀ ਹੋਰ ਟਰੈਵਲ ਏਜੰਸੀ ਕੋਲ ਨਹੀਂ ਗਏ। ਇਹ ਸਾਡਾ ਰੀਕਾਰਡ ਹੈ।
* ਟਿਕਟ ਪੂਰੀ ਜ਼ਿੰਮੇਵਾਰੀ ਨਾਲ ਪਹੁੰਚਦਾ ਕਰਦੇ ਹਾਂ।
* ਕਿਸੇ ਕਾਰਣ ਸਫਰ ਨਾ ਕਰ ਸਕੋਂ ਤਾਂ ਕੈਂਸਲ ਜਲਦੀ ਕਰਾਇਆ ਜਾਂਦਾ ਹੈ।
* ਸਾਡਾ ਏਅਰ ਲਾਈਨਾਂ ਨਾਲ ਸਿਧਾ ਸੰਪਰਕ ਹੈ। ਟਿਕਟ ਉਨ੍ਹਾਂ ਦੇ ਨਿਯਮਾਂ ਦੇ ਤਹਿਤ ਹੀ ਤੁਹਾਡੇ ਹੱਥਾਂ ਵਿਚ ਹੋਵੇਗੀ।

# EASTWAYS TRAVEL SERVICE

6 BRICK LANE, ALDGATE, LONDON E.1
Tel: 071-247 5668   071-247 5669
071-247 5660   071-247 3823

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਜਨਮ ਦਿਵਸ ਦੀ ਲੱਖ ਲੱਖ ਵਧਾਈ



HIS HOLINESS SATGURU JAGJIT SINGH JI

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਜਨਮ ਉਤਸਵ ਦੀਆਂ ਵਧਾਈਆਂ

Contact us for:

INTERIOR & EXTERIOR WORK

| | | |
|---|---|---|
| DOUBLE GLAZING | CARPENTRY | JOINERY |
| EXTENSIONS | ROOFING | PLASTERING |
| GARDEN WALLS | PATIOS | PLUMBING |
| BRICKWORK | DECORATING | ELECTRICAL |




**S.M.G.**

**BUILDING CONTRACTORS**

TEL: 081 - 316 6760
MOBILE 0831 - 827?35

**Plumstead, London**

Tel : 081-316 6760



Contact us for commissioning, installing, maintaining and servicing diesel generating plant, control gear, distribution boards and anything electrical.



ਪਲਾਂਟ ਸੇਲਜ਼ ਡਵਿਜਨ

ਨਵੇਂ ਮੁਰੰਮਤ ਸ਼ੁਦਾ ਜਨਰੇਟਿੰਗ ਸੈੱਟ
ਇਲੈਕਟ੍ਰਿਕ ਮੋਟਰਾਂ

ਰੀਵਾਈਂਡ ਡਵਿਜਨ
ਏ ਸੀ ਤੇ ਡੀ ਸੀ ਮੋਟਰਾਂ
ਟਰਾਂਸਫਾਰਮਰਜ਼ ਅਤੇ ਕਾਇਲਜ਼
ਸਟਾਰਟਰ ਮੋਟਰਾਂ, ਅਲਟਰਨੇਟਰਜ਼ ਸਾਰੀਆਂ ਕਿਸਮਾਂ ਦੇ ਇਲਾਵਾ

**24 Hour service available 365 days per year.**

**24 ਘੰਟੇ ਸਾਡੀਆਂ ਸੇਵਾਵਾਂ ਹਾਜ਼ਰ ਹਨ**

# VIRDEE ELECTRO ENG. LTD.

Unit 6E, Caxton Trading Estate,
Printing House Lane, Hayes, Middx. UB3 1AP.
**Tel : 081-813 5113 Fax: 081-813 5899**
**Outside Office Hours Telephone : 081-573 2005**

# ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਪੁਰਬ ਦੀਆਂ ਸਭ ਨੂੰ ਵਧਾਈਆਂ ਹੋਣ

ਇਹ ਹੈ ਪ੍ਰੇਮ ਪਿਆਰਿਆਂ ਦਾ ·

ਖਿਮਾ, ਸ਼ੀਲਤਾ, ਸਤ, ਸੁਰ, ਸੰਜਮ,
ਘੇਰਾ ਇੱਕੋ ਵੀਰਾਂ ਦਾ

ਤਪਣ ਤੁਰੇ ਤਨ ਮਨ ਤੇ ਧਨ ਦੀ
ਪਾ ਝਲਕਾਂ ਇਕ ਬਾਰਾਂ ਦਾ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਾਰਿਆਂ ਨੂੰ ਲੱਖ ਲੱਖ ਵਧਾਈ ਹੋਵੇ

ਦੂਰ ਬੁਲਦੇ, ਮੁਖ ਸੋਹਣ ਉਪਜਾਏ
ਰਸ ਮਿਲਦਾ ਝਲਕਾਰਾਂ ਦਾ

ਸੂਖਮ, ਕੋਮਲ, ਸਦਾ ਸੁਗੰਧਤ
ਮਹਿਰਮ ਦਿਲ ਦੀਆ ਤਾਰਾਂ ਦਾ

ਮਾਨੁੱਖਤਾ ਦੇ ਬੂਟੇ ਉੱਤੇ
ਮਹਿਕਿਆ ਪੁਸ਼ਪ ਬਹਾਰਾਂ ਦਾ।

**Professional Video Production & Photography**

Domestic, Industrial & Commercial. Lo-Hi Band, Sp-u-Matic, Editing Betacom. Multi-Camera Shoots & Advance Vision Mixing, Standards Conversion Cine to Video Transfers.

## ਅਸੀਂ ਵੀਡੀਓ ਸਰਵਿਸ ਅਤੇ ਫੋਟੋਗਰਾਫੀ ਦੇ ਮਾਹਰ ਹਾਂ।

ਮੈਨੇਜਿੰਗ ਡਾਇਰੈਕਟਰ-ਦਲਵਿੰਦਰ

# BHAMRA VIDEO COMPANY

**124 High Street, Smethwick, Warley, West Midlands B66 3AP**
**Tel : 021-558 3078 Mobile : 0831 167637**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਲੀਡਜ਼ ਦੀ ਸਾਰੀ ਸੰਗਤ ਨੂੰ ਲੱਖ ਲੱਖ ਵਧਾਈ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ



ਆ ਮਨ ! ਉਸ ਦਾ ਸਿਮਰਨ ਕਰ ਕੇ ਔਖਾ ਪੰਧ ਮੁਕਾਈਏ
ਉਸ ਦੇ ਨੈਣਾਂ ਚੋਂ ਲੈ ਚਾਨਣ, ਜੀਵਨ-ਮੁਕਤੀ ਪਾਈਏ
ਤੱਕ ਉਸ ਨੂੰ, ਉਹ ਚਿੱਕੜ ਵਿਚ ਰਹਿ, ਕੰਵਲ ਵਾਂਗ ਮੁਸਕਾਂਦਾ :
ਉਸ ਦੇ ਨਾਲ ਯਰਾਨਾ ਰੱਖ, ਕਿਉਂ ਵਿਚ ਉਦਾਸੀ ਆਈਏ । ੪ ।

# President Surjeet Singh Bhogal

## NAMDHARI SANGAT LEEDS

## 61-LOUIS STREET, LEEDS-7

## Tel : 0532 625095

ੴ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

# ਨਾਮਧਾਰੀ ਸੰਗਤ ਯੂ.ਕੇ. ਵਲੋਂ

## ਸਮੂਹ ਨਾਮਧਾਰੀ ਜਗਤ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ ਦੇ ਅਵਤਾਰ ਦਿਵਸ ਦੀ ਲੱਖ ਲੱਖ ਵਧਾਈ ਹੋਵੇ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

# NAMDHARI SANGAT U.K.

Head Office:

96 UPTON LANE, FOREST GATE, LONDON, E.7

Telephone: 01-471 6826

REGISTERED WITH GPO AS A NEWSPAPER

# ਗਣੇਸ਼ ਜਿਊਲਰਜ਼

GANESH JEWELLERS

**Biggest Show Room in Berkshire**







Pandants, Signet Rings, Wedding Rings, Necklaces, 22ct

Hallmark Gold Tax Free for overseas visitors.

## ਇਹ ਗੱਲਾਂ ਪੱਲੇ ਬਨ੍ਹ ਲਓ

- ਸ਼ੁਧ ਸੋਨੇ ਦੇ ਗਹਿਣੇ ਘੜੇ ਬਣਾਏ ਲਵੋ ਚਾਹੇ ਆਰਡਰ ਦੇ ਕੇ ਬਣਵਾਓ।
- ਅਸੀਂ ਇਸ਼ੋਰੈਂਸ ਲਈ ਵੈਲਊਏਸ਼ਨ ਵੀ ਕਰਦੇ ਹਾਂ।
- ਪੈਂਡਲ, ਗਜਰੇ, ਅੰਗੂਠੀਆਂ, ਵਾਲੀਆਂ, ਕਾਂਟੇ, ਟਿੱਕੇ, ਚੂੜੀਆਂ ਵਧੀਆ ਨਮੂਨਿਆਂ ਵਿਚ ਸਾਥ ਲਵੋ।
- ਵਿਜ਼ਿਟਰਜ਼ ਨੂੰ VAT ਵਾਪਸ ਮਿਲ ਜਾਂਦੀ ਹੈ।
- ਸਾਫ ਸੁਥਰੀ ਰੀਪੇਅਰ ਵੀ ਕਰਦੇ ਹਾਂ
- ਅਤੇ ਸੋਨਾ ਖਰੀਦ ਵੀ ਕਰਦੇ ਹਾਂ।
- ਰਾਖੀਆਂ ਦੇ ਹਰ ਕਿਸਮ ਦੇ ਸੁੰਦਰ ਪੱਥਰ ਯੋਗ ਕੀਮਤ ਉੱਤੇ ਦੇਂਦੇ ਹਾਂ।



# GANESH JEWELLERS

8 Woodland Avenue, Slough, Berkshire

**Tel : 0759-570704**

Printed and Published by Joyquest Ltd, 36 Trent Ave, London W5 Tel : 081-579 2091

